ਦੇ ਅਨੰਦ-ਮੰਗਲਾ-ਚਾਰ ਸਮੇਂ ਇਸ ਨੂੰ ਅਲਾਪਿਆ ਜਾਂਦਾ ਹੈ। ਜਿਥੇ ਮਾਰੂ ਰਾਗ ਦੇ ਆਉਂਦਿਆਂ ਹੀ ਸਾਰਾ ਵਾਤਾਵਰਣ ਵਿਯੋਗੀ ਅਤੇ ਸੋਗੀ-ਭਰਿਆ ਹੋ ਜਾਂਦਾ ਹੈ, ਉਥੇ ਬਰਾਬਰ ਦੇ ਜ਼ੋਰ ਵਾਲੇ ਤਿਲੰਗ ਰਾਗ ਦੀਆਂ ਸੁਰਾਂ ਲਗਾਉਣ ਨਾਲ ਸ਼ੋਕ ਭਰਿਆ ਮਾਹੌਲ ਸਾਰੇ ਦਾ ਸਾਰਾ ਲਹਿਲਹਾ ਉਠਦਾ ਹੈ ਅਤੇ ਝਟ ਹੀ ਗਮੀ ਤੋਂ ਖ਼ੁਸ਼ੀ ਵਿਚ ਸਮਾਂ ਬਦਲ ਜਾਂਦਾ ਹੈ।

ਤੁਖਾਰ ਜਾਂ ਤੁਖਾਰੀ ਇਹ ਵੀ ਇਕ ਅਪ੍ਰਚਲਿਤ ਰਾਗ ਹੈ, ਜਿਸ ਦਾ ਵਿਕਾਸ ਨਹੀਂ ਸੀ ਹੋਇਆ। ਸੋ, ਜੇਕਰ ਇਹ ਰਾਗ ਪ੍ਰਚਾਰਿਆ ਗਿਆ ਹੈ ਤਾਂ ਗੁਰੂ-ਘਰ ਰਾਹੀਂ ਹੀ ਪ੍ਰਚਾਰ ਵਿਚ ਆਇਆ ਹੈ। ਭਾਵੇਂ ਮਧੁਵੰਤੀ ਜਾਂ ਮਧੁਵੰਤੀ ਰਾਗ ਇਸ ਦੇ ਬਹੁਤ ਹੀ ਨਜ਼ਦੀਕ ਹੈ, ਪਰ ਇਸ ਦਾ ਗਵਾਂਢੀ ਹੋਣ ਦੇ ਨਾਤੇ ਵੀ ਤੁਖਾਰੀ ਦਾ ਸਰੂਪ ਬਿਲਕੁਲ ਹੀ ਅੱਡਰਾ ਹੈ। ਤੁਖਾਰੀ ਅਤੇ ਮਧੁਵੰਤੀ ਰਾਗ ਗਾਉਣ ਵੇਲੇ ਸਰੋਤਿਆਂ ਨੂੰ ਸੁਣਦਿਆਂ ਹੀ ਇਨ੍ਹਾਂ ਦਾ ਵੱਖਰਾ-ਪਣ ਭਾਸ ਜਾਂਦਾ ਹੈ। ਤੁਖਾਰੀ ਰਾਗ ਬਹੁਤ ਹੀ ਦਿਲਬਰ ਰਾਗ ਹੈ ਅਤੇ ਗਾਉਣ ਵੇਲੇ ਬੜੀ ਸੋਝੀ ਨਾਲ ਗਾਉਣਾ ਪੈਂਦਾ ਹੈ।

ਹੁਣ ਅੱਗੇ ਇਕ ਹੋਰ ਰਾਗ ਹੈ, ਜਿਸ ਦਾ ਨਾਮ ਪ੍ਰਭਾਤ ਜਾਂ ਪ੍ਰਭਾਤੀ ਹੈ ਅਤੇ ਕਈ ਵਿਦਵਾਨ ਇਸ ਨੂੰ ਦੋ ਮੱਧਮੀ ਭੈਰਉ ਵੀ ਆਖਦੇ ਹਨ। ਇਹ ਸੰਪੂਰਨ-ਸੰਪੂਰਨ ਜਾਤੀ ਵਾਲੇ ਪ੍ਰਭਾਤ ਦੀ ਰਾਗਣੀ ਹੈ। ਗੁਣੀ ਲੋਕਾਂ ਦੇ ਵਿਚਾਰ ਅਨੁਸਾਰ ਇਸ ਨੂੰ ਪ੍ਰਭਾਤ ਵੇਲੇ ਹੀ ਗਾਉਣਾ ਚਾਹੀਦਾ ਹੈ। ਇਸ ਦਾ ਚਲਨ ਕਿਸੇ ਚੰਗੇ ਉਸਤਾਦ ਦੀ ਸੇਵਾ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ।

ਇਸ ਰਾਗ ਦੇ ਨਾਲ ਹੀ ਇਕ ਵਿਭਾਸ ਰਾਗ ਵੀ ਮਿਲ ਜਾਂਦਾ ਹੈ, ਜਿਹੜਾ ਕਿ ਇਸੇ ਥਾਟ ਦਾ ਹੈ ਅਤੇ ਇਨ੍ਹਾਂ ਸੁਰਾਂ ਤੋਂ ਹੀ ਪ੍ਰਾਪਤ ਹੁੰਦਾ ਹੈ। ਇਸੇ ਪ੍ਰਕਾਰ ਵਿਭਾਸ ਦੇ ਨਾਲ ਇਕ ਹੋਰ ਰਾਗ ਰੇਵਾ ਵੀ ਆ ਖੜਦਾ ਹੈ, ਜਿਸ ਦਾ ਇਸ ਨਾਲ ਡੂੰਘਾ ਰਿਸ਼ਤਾ ਹੈ। ਇਨ੍ਹਾਂ ਦੋਹਾਂ ਰਾਗਾਂ ਨੂੰ ਵੱਖਰਿਆਂ ਕਰ ਕੇ ਗਾਉਣਾ ਉਤਨਾ ਹੀ ਮੁਸ਼ਕਿਲ ਹੈ, ਜਿਤਨਾ ਕਿ 'ਭੁਪਾਲੀ ਤੋਂ ਦੇਸਕਾਰ' ਜਾਂ ਦੇਸ ਤੋਂ ਸੋਰਠਿ ਨੂੰ, ਪਰ ਸੋਝੀਵਾਨ ਪੁਰਸ਼ ਜੋ ਹਨ, ਉਨ੍ਹਾਂ ਲਈ 'ਰੇਵਾ ਅਤੇ ਵਿਭਾਸ' 'ਦੇਸ ਅਤੇ ਸੋਰਠਿ', 'ਭੁਪਾਲੀ ਅਤੇ ਦੇਸਕਾਰ', ਭੈਰਉ ਅਤੇ ਗਉੜੀ, ਕਲਿੰਗੜਾ ਆਦਿਕ ਰਾਗਾਂ ਨੂੰ ਅਲਹਿਦਾ-ਅਲਹਿਦਾ ਕਰਕੇ ਗਾਉਣਾ ਕੋਈ ਮੁਸ਼ਕਿਲ ਨਹੀਂ।

ਹੁਣ ਰਹੀ ਗੱਲ ਜੈ-ਜੈਵੰਤੀ ਦੀ, ਜਿਸ ਦੀ ਉਤਪੱਤੀ ਬਾਰੇ ਸ੍ਰੀ, ਸੋਰਠਿ, ਸਾਰੰਗ ਆਦਿਕ ਰਾਗਾਂ ਦੀ ਇਕੱਤਰਤਾ ਨਾਲ ਹੀ ਹੋਈ ਹੈ ਅਤੇ ਨਾਲ ਹੀ ਕੁਝ ਕਾਮੋਦੀ ਦੇ ਸੁਰਾਂ ਨੂੰ ਜੋੜ ਕੇ ਜੈ-ਜੈਵੰਤੀ ਬਣਾਇਆ ਜਾਂਦਾ ਹੈ ਅਰਥਾਤ ਇਨ੍ਹਾਂ ਚੌਹਾਂ ਰਾਗਾਂ ਦੇ ਸਮੂਹ ਜਾਂ ਇਕੱਠ ਦੀ ਬਣਤਰ ਨੂੰ ਹੀ ਜੈ-ਜੈਵੰਤੀ ਕਹਿੰਦੇ ਹਨ।

ਬਸੰਤੁ ਇਕ ਇਹੋ ਜਿਹਾ ਮਹਾਨ ਪਵਿੱਤਰ ਦਰਸ਼ਕ ਰਾਗ ਹੈ, ਜਿਹੜਾ ਕਿ ਸੁਰ ਲੋਕ ਵਿਚ ਹਮੇਸ਼ਾ ਦੇਵਤਿਆਂ ਦੇ ਮਨਾਂ ਨੂੰ ਲੁਭਾਇਮਾਨ ਕਰਕੇ ਉਨ੍ਹਾਂ ਦੁਆਰਾ ਪ੍ਰਚਾਰਿਆ ਗਿਆ ਅਤੇ ਸੰਸਾਰਿਕ ਲੋਕਾਂ ਵਿਚ ਵੀ ਇਹ ਸਦਾ ਪਿਆਰਿਆ ਅਤੇ ਸਤਿਕਾਰਿਆ ਗਿਆ ਹੈ।

ਬਸੰਤੁ ਵਿਚ ਇਕ ਇਹੋ ਜਿਹੀ ਅਲੌਕਿਕ ਸ਼ਕਤੀ ਹੈ, ਜਿਹੜੀ ਕਿ ਆਪਣੀ ਗਾਇਕੀ ਸਮੇਂ ਆਪਣੇ ਰੰਗ ਨੂੰ ਵਿਸਥਾਰ ਪੂਰਵਕ ਆਪਣਾ ਰੰਗ ਜਮਾ ਕੇ, ਆਪਣੇ ਰੰਗ ਨਾਲ, ਆਪਣੀ ਸਾਰੀ ਸਭਾ ਨੂੰ ਆਪਣਾ ਬਸੰਤੀ ਰੰਗ ਦੇ ਕੇ ਆਪਣਾ ਬਸੰਤ ਰੂਪ ਆਪ ਹੀ ਬਣ ਬੈਠਦਾ ਹੈ।

ਇਥੋਂ ਤਕ ਕਿ ਆਮ ਜਗਤੀ ਬੰਦੇ ਪੀਲੇ ਰੰਗ ਨੂੰ ਪਸੰਦ ਕਰਦੇ ਹਨ ਅਤੇ ਬਸੰਤ ਨੇ ਮਨੁੱਖ ਜਾਤੀ ਉੱਤੇ ਇਹੋ ਜਿਹਾ ਬਸੰਤੀ ਪ੍ਰਭਾਵ ਪਾਇਆ ਕਿ ਪੀਲੇ ਰੰਗ ਨੂੰ ਹੀ ਇਨਸਾਨ ਨੇ ਬਸੰਤ ਰੰਗ ਕਹਿ ਕੇ ਪ੍ਰਚਾਰਿਆ ਅਤੇ ਜਦ ਬਸੰਤ ਰੁੱਤ ਦੀ ਬਹਾਰ ਆਈ ਤਾਂ ਦੁਨੀਆ ਭਰ ਦੇ ਕਵੀ ਕਹਿ ਉਠੇ ਕਿ ਵਾਹ! ਜੀ ਵਾਹ! ਕਿਹੋ ਜਿਹਾ ਪਰਮੇਸ਼ੁਰ ਨੇ ਧਰਤੀ ਨੂੰ ਰੰਗ ਦਿੱਤਾ ਕਿ ਸਾਰੀ ਦੀ ਸਾਰੀ ਬਨਸਪਤੀ ਬਸੰਤੁ ਹੀ ਬਸੰਤੁ ਨਜ਼ਰ ਆ ਰਹੀ ਹੈ। ਜਿਵੇਂ :

**ਬਸੰਤ ਰੁਤਿ ਆਈ ॥** *(ਬਸੰਤੁ ਮਹਲਾ ੫, ਪੰਨਾ 1185)*

**ਮਉਲੀ ਧਰਤੀ ਮਉਲਿਆ ਅਕਾਸੁ ॥** *(ਬਸੰਤੁ ਕਬੀਰ ਜੀ, ਪੰਨਾ 1193)*

ਸੋ ਗੁਰੂ ਸਾਹਿਬ ਜੀ ਦੇ ਸਮੇਂ ਤੋਂ ਲੈ ਕੇ ਅੱਜ ਤੀਕਰ ਇਹ ਮਰਿਆਦਾ ਪ੍ਰਚਲਿਤ ਹੈ ਅਤੇ ਅੱਗੋਂ ਲਈ ਵੀ ਇਹ ਮਰਿਆਦਾ ਸਦੀਵੀ ਕਾਲ ਤਕ ਕਾਇਮ ਰਹੇਗੀ ਕਿ ਮਾਘੀ ਦੀ ਸੰਗਰਾਂਦ 'ਤੇ ਇਹ ਪਵਿੱਤਰ ਬਚਨ ਪੜ੍ਹਿਆ ਅਤੇ ਸੁਣਿਆ ਜਾਂਦਾ ਹੈ। ਜਿਵੇਂ :

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥** *(ਮਾਂਝ ਮ: ੫, ਪੰਨਾ 136)*

ਹੋਵੇ ਅੰਮ੍ਰਿਤ ਵੇਲਾ, ਇਹ ਮਨੁੱਖੀ ਸਰੀਰ ਦੁਖ-ਭੰਜਨੀ ਬੇਰੀ ਸਥਾਨ 'ਤੇ ਇਸ਼ਨਾਨ ਕਰ, ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕਰ, ਜਦ ਸਮਾਧਿ ਸਥਿਤ ਵਿਚ ਅੰਤਰ ਧਿਆਨ ਹੋ, ਉਸ ਦੀ ਆਤਮਾ ਪੂਰਨ ਸੱਚਖੰਡ ਵਿਚ ਪਹੁੰਚ ਜਾਂਦੀ ਹੈ ਅਤੇ ਨਾਲ ਨਾਲ ਪਵਿੱਤਰ ਕੀਰਤਨ ਦੀ ਧੁਨ ਇਸ ਪ੍ਰਕਾਰ ਸੁਣੀ ਜਾਂਦੀ ਹੈ। ਜਿਵੇਂ :

**ਰੁਤਿ ਆਈਲੇ ਸਰਸ ਬਸੰਤ ਮਾਹਿ ॥**
**ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥** *(ਬਸੰਤੁ ਮਹਲਾ ੧, ਪੰਨਾ 1168)*

ਨਾਲ ਹੀ ਉਸ ਦੇ ਕੰਨਾਂ ਵਿਚ ਸੱਚਖੰਡ ਦੇ ਕੀਰਤਨੀਆਂ ਦੀ ਪਵਿੱਤਰ ਰਸਨਾ ਤੋਂ ਉਚਾਰੀ ਹੋਈ ਇਹ ਵੀ ਤੁਕ ਉਸ ਦੇ ਕੰਨਾਂ ਵਿਚ ਪੈਂਦੀ ਹੈ, ਕਿ :

**ਬਸੰਤੁ ਚੜਿਆ ਫੂਲੀ ਬਨਰਾਇ ॥**
**ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥** *(ਬਸੰਤੁ ਮਹਲਾ ੩, ਪੰਨਾ 1176)*

ਸੋ ਸੱਚਖੰਡ ਵਿਚ ਵਿਅਕਤੀਗਤ ਮਹਾਂਪੁਰਖਾਂ ਦੀ ਆਤਮਾ ਸਮਾਧਿ ਸਥਿਤ ਕਰ, ਏਕੇ ਦੇ ਨਾਲ ਇਕ ਰੂਪ ਹੋ, ਸਦਾ ਲਈ ਮੁਕਤ ਹੋ, ਮਹਾਂ-ਆਨੰਦ, ਸਹਜ-ਅਵਸਥਾ ਵਿਚ ਪ੍ਰਾਪਤ ਹੋ ਜਾਂਦੀ ਹੈ ਅਤੇ ਇਸ ਮਹਾਂ-ਆਨੰਦ ਤੋਂ ਮੁੜ ਵਿਛੜਦੀ ਨਹੀਂ। ਜਿਵੇਂ ਕਿ :

**ਸਭ ਤੇ ਊਚ ਪਾਏ ਅਸਥਾਨੁ ॥**
**ਬਹੁਰਿ ਨ ਹੋਵੈ ਆਵਨ ਜਾਨੁ ॥** *(ਗਉੜੀ ਸੁਖਮਨੀ ਮ: ੫, ਪੰਨਾ 275)*

ਨਿਤਾ-ਪ੍ਰਤਿ ਅੰਮ੍ਰਿਤ ਵੇਲੇ ਸੈਂਕੜੇ ਹੀ ਗੁਰਸਿੱਖ ਨਾਮ ਰੂਪੀ ਜਹਾਜ਼ ਉੱਤੇ ਸਵਾਰ ਹੋ ਗੁਰੂ ਦੇ ਚਰਨਾਂ ਵਿਚ ਅਪੜਨ ਲਈ ਆਪਣੇ ਜੀਵ ਆਤਮਾ ਦਾ ਉੱਧਾਰ ਕਰਨ ਅਤੇ ਸੰਸਾਰੀ ਬੰਧਨਾਂ ਤੋਂ ਮੁਕਤੀ ਪਾਉਣ ਲਈ ਮਹਾਂ ਆਨੰਦ-ਮਈ ਅਵਸਥਾ ਵਿਚ ਪਹੁੰਚ ਕੇ ਸੰਸਾਰ ਰੂਪੀ ਸਮੁੰਦਰ ਦਾ ਸਫ਼ਰ ਤੈਅ ਕਰ, ਗੁਰੂ ਚਰਨਾਂ ਵਿਚ ਲੀਨ ਹੋ ਜਾਂਦੇ ਹਨ ਅਤੇ :

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**
**ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥** *(ਗਉੜੀ ਸੁਖਮਨੀ ਮ: ੫, ਪੰਨਾ 292)*

ਵਾਲੀ ਗੱਲ ਹੋ ਜਾਂਦੀ ਹੈ।

ਇਸੇ ਤਰ੍ਹਾਂ ਸਵਰਗ ਤੋਂ ਲਿਆਉਂਦੇ ਹੋਏ ਪਵਿੱਤਰ ਪਾਵਨ ਦਰਬਾਰ ਸ੍ਰੀ ਹਰਿਮੰਦਰ ਸ਼ਾਹਿਬ ਜੀ ਦੇ ਪ੍ਰਕਾਸ਼ ਅਸਥਾਨ ਦਾ ਅਲੌਕਿਕ ਦਰਸ਼ਨ ਸੰਗਤਾਂ ਨਿਤਾ-ਪ੍ਰਤੀ ਕਰਦੀਆਂ ਰਹਿੰਦੀਆਂ ਹਨ, ਅਤੇ ਆਏ ਸਾਲ ਮਾਘੀ ਤੋਂ ਆਰੰਭ ਕਰ ਕੇ ਹੋਲੇ ਪ੍ਰਯੰਤ ਬਸੰਤੁ ਰਾਗ ਅਤੇ ਬਸੰਤੁ ਦੀ ਬਾਣੀ ਦਾ ਪਵਿੱਤਰ ਕੀਰਤਨ ਅੱਠੇ ਪਹਿਰ ਹੁੰਦਾ ਹੀ ਰਹਿੰਦਾ ਹੈ।

ਧੰਨ ਉਹ ਗੁਰਸਿੱਖ ਹਨ ਅਤੇ ਧੰਨ ਉਨ੍ਹਾਂ ਦੇ ਜੀਵਨ ਹਨ, ਜਿਹੜੇ ਕਿ ਏਡੇ ਵੱਡੇ ਮਹਾਨ ਪਵਿੱਤਰ ਤੀਰਥ 'ਤੇ ਰਹਿ ਕੇ ਸੇਵਾ ਕਰਦੇ ਅਤੇ ਕਰਾਉਂਦੇ, ਨਾਮ ਜਪਦੇ ਅਤੇ ਜਪਾਉਂਦੇ ਹਨ। ਉਹ ਗੁਰਮੁਖ ਮਹਾਂ ਪੁਰਖ ਸੰਤ ਸੰਸਾਰ ਰੂਪੀ ਯਾਤਰਾ ਨੂੰ ਸਫਲ ਕੀਤਾ ਹੈ ਅਤੇ ਕਰ ਰਹੇ ਹਨ, ਜਿਨ੍ਹਾਂ ਨੂੰ ਕੀਰਤਨ ਵਰਗੀ ਅਮੁੱਲੀ ਦਾਤ ਪ੍ਰਾਪਤ ਹੈ, ਸਤਿਗੁਰਾਂ ਨੇ ਸਾਰੇ ਹੀ ਸੁੱਖ ਬਖ਼ਸ਼ ਕੇ ਉਨ੍ਹਾਂ ਨੂੰ ਦੇਵਤਿਆਂ ਵਰਗੀ ਜ਼ਿੰਦਗੀ ਪ੍ਰਦਾਨ ਕੀਤੀ। ਜਿਵੇਂ ਕਿ :

**ਹਲਤੁ ਪਲਤੁ ਦੁਇ ਲੇਹੁ ਸਵਾਰਿ॥**
**ਰਾਮ ਨਾਮੁ ਅੰਤਰਿ ਉਰਿ ਧਾਰਿ॥** *(ਗਉੜੀ ਸੁਖਮਨੀ ਮ: ੫, ਪੰਨਾ 293)*

**ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥**
**ਕਰਿ ਕਿਰਪਾ ਪਾਰਿ ਉਤਾਰਿਆ॥** *(ਵਾਰ ਆਸਾ, ਮ: ੧, ਪੰਨਾ 470)*

ਸੋ ਬਸੰਤੁ ਰਾਗ ਆਪਣੀ ਨਿਪੁੰਨਤਾ ਆਪ ਹੀ ਰੱਖਦਾ ਹੈ। ਇਸ ਦਾ ਦਰਸ਼ਨ ਸ਼ੁੱਧ ਰੂਪ ਵਿਚ ਅਤੇ ਕਈ ਮਿਸ਼ਰਤ ਸਰੂਪ ਰਾਗ ਨਾਵਾਂ ਨਾਲ ਵੀ ਕੀਤਾ ਜਾਂਦਾ ਹੈ। ਜਿਵੇਂ :

ਬਸੰਤੁ, ਸ਼ੁੱਧ-ਬਸੰਤੁ, ਹਿੰਡੋਲ ਬਸੰਤੁ, ਭੈਰਵੀ-ਬਸੰਤੁ, ਭੈਰਉ-ਬਸੰਤੁ, ਬਸੰਤੁ-ਬਹਾਰ, ਲਲਿਤ-ਬਸੰਤੁ, ਅਹੀਰ-ਬਸੰਤੁ, ਏਮਨੀ-ਬਸੰਤੁ, ਬਸੰਤੁ-ਮੁਖਾਰੀ, ਬਸੰਤੁ-ਪੰਚਮ, ਬਸੰਤੁ-ਕੇਦਾਰ, ਮਾਲਤੀ-ਬਸੰਤੁ, ਆਦਿਕ।

ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਰਫ਼ 31 ਰਾਗ ਹੀ ਦਰਜ ਹਨ, ਪਰ ਰਾਗਾਂ ਦੇ ਨਾਲ ਜੇਕਰ ਉਪ-ਰਾਗ ਮਿਲਾ ਦਈਏ ਤਾਂ ਕਿਤਨੇ ਹੀ ਰਾਗ ਬਣ ਜਾਂਦੇ ਹਨ।

ਅਜੋਕੇ ਜੋ ਸੰਗੀਤ ਵਿਦਵਾਨ ਹਨ, ਉਹ ਨਿਤਾ-ਪ੍ਰਤਿ ਨਵੇਂ ਤੋਂ ਨਵਾਂ ਰਾਗ ਪੈਦਾ ਕਰਦੇ ਹਨ ਅਤੇ ਜਿਨ੍ਹਾਂ ਦਾ ਕੋਈ ਸਿਰ ਮੂੰਹ ਹੀ ਨਹੀਂ ਹੁੰਦਾ ਪਰ ਨਾਮ ਰੱਖੇ ਜਾਂਦੇ ਹਨ—ਵਿਜੈ-ਨਗਰੀ, ਗਾਂਧੀ-ਮਲ੍ਹਾਰ, ਅਰੁਣ-ਕੋਸ਼, ਸ਼ਕਰ-ਪ੍ਰਿਆ, ਉਰਵਸ਼ੀ, ਪ੍ਰਭਾਤ-ਰਜਨੀ, ਚੰਦਰ-ਨੰਦਨ, ਰਸੀਆ, ਆਦਿਕ।

ਸੋ ਜਿਸ ਤਰ੍ਹਾਂ ਦੇ ਵਿਸਥਾਰ ਪੂਰਵਕ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿੱਤੇ ਗਏ ਹਨ ਅਤੇ ਇਕ ਇਕ ਰਾਗ ਦੇ ਕਈ ਕਈ ਸਰੂਪ ਦਰਸ਼ਕ ਰਾਗ, ਪ੍ਰਤੱਖ ਕਿਰਿਆ ਦੇ ਜੀਵਨ ਵਾਲੇ ਹੀ ਸਾਰੇ ਰਾਗ ਦਰਜ ਹਨ। ਉਸ ਤਰ੍ਹਾਂ ਦੇ ਅੱਜ ਦੇ ਵੀਹਵੀਂ ਸਦੀ ਦੇ ਵਿਦਵਾਨਾਂ ਦੁਆਰਾ ਘੜੇ ਹੋਏ, ਰਾਗਾਂ ਦਾ ਕਿਤਨਾ ਕੁ ਵਿਸਥਾਰ ਕੀਤਾ ਜਾ ਸਕਦਾ ਹੈ, ਜਦ ਕਿ ਉਹ ਬੇ-ਥਾਟੇ, ਬੇ-ਅਸੂਲੇ ਹੀ ਘੜਤ ਦੇ ਘੜੇ ਹੋਏ ਹਨ।

ਸੋ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੋ ਕਿ ਗੁਰਬਾਣੀ ਭੰਡਾਰ ਬਖਸ਼ਿੰਦ ਹਨ ਅਤੇ ਜਿਨ੍ਹਾਂ ਨੇ ਮਹਾਨ ਵਿਦਵਤਾ ਭਰੇ, ਮਹਾਨ ਸੂਖਮ ਆਤਮਾ ਵਾਲੇ, ਮਹਾਨ ਪਵਿੱਤਰ ਸ਼ਕਤੀ ਰੱਖਣ ਵਾਲੇ, ਪਰਮੇਸ਼ੁਰ ਨਾਲ ਅਭੇਦ ਕਰਨ ਵਾਲੇ, ਜੀਵ ਆਤਮਾ ਨੂੰ ਮਹਾਂ-ਆਨੰਦ ਪਹੁੰਚਾਣ ਵਾਲੇ ਰਾਗਾਂ ਦੀ ਰਚਨਾ ਕੀਤੀ ਹੈ।

ਇਹੋ ਜਿਹੇ ਸੂਖਮ ਰਾਗਾਂ ਨੂੰ ਇਹ ਕਲਜੁਗੀ ਜੀਵ ਬੜੀ ਤੀਖਣ ਬੁੱਧੀ ਦੁਆਰਾ ਹੀ ਸਮਝ ਸਕਦੇ ਹਨ, ਕਿਉਂਕਿ ਗੁਰਬਾਣੀ ਦੇ ਨਾਲ ਇਹੋ ਜਿਹੇ ਸੱਚੇ-ਸੁੱਚੇ ਸ੍ਰੇਸ਼ਟ ਆਤਮਾ ਵਾਲੇ, ਸਾਧਨਾ ਸਰੂਪ ਰਾਗ ਹੀ ਮੇਲ ਖਾ ਸਕਦੇ ਹਨ।

# ਤਾਲ ਦੀ ਬਣਤਰ

ਜਿਥੇ ਅਸੀਂ ਨਾਦ ਦੀ ਡੂੰਘੀ ਖੋਜ ਤਕ ਪੁੱਜਦੇ ਹਾਂ, ਉਥੇ ਸਾਨੂੰ ਤਾਲ ਦਾ ਸਮਝਣਾ ਵੀ ਬਹੁਤ ਜ਼ਰੂਰੀ ਹੈ। ਜਿਥੇ ਅਸੀਂ ਮਾਤਰੇ ਦੀ ਡੂੰਘਿਆਈ ਨੂੰ ਵਿਸਥਾਰ ਪੂਰਵਕ ਲਿਖਿਆ ਹੈ, ਉਥੇ ਸਾਨੂੰ ਤਾਲ ਦੇ ਸਮਝਾਉਣ ਲਈ ਅਤੇ ਸਮਝਣ ਲਈ ਵਿਚਾਰ ਕਰਨਾ ਵੀ ਜ਼ਰੂਰੀ ਹੈ।

ਇਨਸਾਨ ਨੂੰ ਹਰ ਇਲਮ ਦੇ ਦ੍ਰਿਸ਼ਟੀਕੋਣ ਤੋਂ ਵਾਕਫ਼ ਹੋਣਾ ਚਾਹੀਦਾ ਹੈ, ਕਿਉਂਕਿ ਸੰਗੀਤ ਵਿਚ ਜਿਹੜੀਆਂ ਮੁੱਖ ਚਾਰ ਚੀਜ਼ਾਂ ਹਨ, ਉਨ੍ਹਾਂ ਨੂੰ ਇਕ-ਸਮਾਨ ਬਰਾਬਰਤਾ ਦਿੱਤੀ ਗਈ ਹੈ। ਉਹ ਚਾਰ ਵਸਤੂਆਂ ਇਸ ਪ੍ਰਕਾਰ ਹਨ:

(1) ਤਾਲ; (2) ਸੁਰ; (3) ਸ਼ਬਦ; (4) ਲੈਅ।

ਲੈਅ, ਨਾਦ, ਮਾਤਰੇ, ਸੁਰ, ਸ਼ਬਦ ਆਦਿਕ ਬਾਰੇ ਅਸੀਂ *ਸੁਰ ਸਿਮਰਨ ਸੰਗੀਤ* ਦੇ ਪਹਿਲੇ ਭਾਗਾਂ ਵਿਚ ਵਿਸਥਾਰ ਪੂਰਵਕ ਦੱਸ ਆਏ ਹਾਂ, ਇਥੇ ਅਸੀਂ ਪਾਠਕਾਂ ਨੂੰ ਤਾਲ ਦੇ ਜੋ ਡੂੰਘੇ ਭੇਦ ਹਨ, ਉਨ੍ਹਾਂ ਤੋਂ ਜਾਣੂ ਕਰਵਾ ਰਹੇ ਹਾਂ।

ਪੁਰਾਤਨ ਸਮੇਂ ਵਿਚ ਤਾਲ ਨੂੰ ਤਾਲ ਜਾਂ ਘਰਿ ਨਹੀਂ ਸਨ ਆਖਦੇ। ਇਸ ਦਾ ਸਭ ਤੋਂ ਪਹਿਲਾਂ ਨਾਮ 'ਸੂਤਰ' ਕਰ ਕੇ ਪ੍ਰਚਲਿਤ ਸੀ, ਜਿਵੇਂ ਪਹਿਲਾ 'ਇਕ ਸੂਤਰ' ਫਿਰ ਦੋ ਸੂਤਰ, ਫਿਰ ਤਿੰਨ ਸੂਤਰ, ਆਦਿਕ। ਇਸ ਸੂਤਰ ਦਾ ਅਸਲੀ ਨਾਮ ਇਕਾਈ, ਦੂਸਰੇ ਦਾ ਦ੍ਵੈ, ਤੀਸਰੇ ਦਾ ਤ੍ਰਿਸ੍ਰਤ, ਚੌਥੇ ਦਾ ਚਤੁਰਥ ਸੀ।

ਅਜੇ ਤਕ ਕਿਸੇ ਵੀ ਗਾਇਕ ਜਾਂ ਸੰਗੀਤ ਵਿਦਵਾਨ ਨੇ ਇਹ ਨਹੀਂ ਦੱਸਿਆ ਕਿ ਤਾਲ ਦੇਣ ਜਾਂ ਗਾਇਕ ਦੇ ਨਾਲ ਤਾਲ ਦੀ ਸੰਗਤ ਕਰਨ ਲਈ ਕਿਹੜੇ ਤਾਲ ਸਾਜ਼ ਦਾ ਆਵਿਸ਼ਕਾਰ ਹੋਇਆ। ਪੁਰਾਣੀਆਂ ਕਿਵਦੰਤੀਆਂ ਤੋਂ ਪਤਾ ਚੱਲਦਾ ਹੈ ਕਿ ਜਦ ਕੋਈ ਵੀ ਗ੍ਰੰਥ ਜਾਂ ਪੁਸਤਕ ਦੀ ਰਚਨਾ ਨਹੀਂ ਸੀ ਮਿਲਦੀ, ਅਤੇ ਨਾ ਹੀ ਭੋਜ-ਪੱਤਰ ਜਾਂ ਹੋਰ ਕਿਸੇ ਵੀ ਵੱਡੇ ਦਰੱਖ਼ਤ ਦੇ ਪੱਤਿਆਂ 'ਤੇ ਲਿਖਤ ਲਿਖੀ ਜਾਂਦੀ ਸੀ; ਉਸ ਸਮੇਂ ਸੰਗੀਤ ਗੁਣ ਵਿਦਿਆ ਦਾ ਵਿਸਥਾਰ ਸੀਨੇ-ਬ-ਸੀਨੇ ਹੀ ਕੀਤਾ ਜਾਂਦਾ ਸੀ ਤੇ ਉਸ ਵਕਤ ਇਕਾਈ ਸੂਤਰ, ਦ੍ਵੈ-ਸੂਤਰ, ਤ੍ਰਿਸ੍ਰਤ-ਸੂਤਰ, ਚਤੁਰਥ ਸੂਤਰ ਦੇ ਹਿਸਾਬ ਨਾਲ ਹੀ ਨਾਮ ਰੱਖੇ ਜਾਂਦੇ ਸਨ।

ਹੁਣ ਦੁਬਾਰਾ ਫੇਰ ਸੁਆਲ ਰੱਖਿਆ ਜਾਂਦਾ ਹੈ ਕਿ ਉਸ ਸਮੇਂ ਸੰਗੀਤ ਖੇਤਰ ਵਿਚ ਸਾਥ ਦੇਣ ਲਈ ਕਿਹੜੇ ਤਾਲ ਸਾਜ਼ ਦਾ ਆਵਿਸ਼ਕਾਰ ਹੋਇਆ। ਸੋ ਉਸ ਸਮੇਂ ਲੋਕਾਂ ਨੂੰ ਪ੍ਰਸੰਨ ਕਰਨ ਲਈ ਜਾਂ ਸੰਗੀਤ ਦਾ ਅੱਛਾ ਤੇ ਸੂਖਮ ਪ੍ਰਦਰਸ਼ਨ ਦੇਣ ਲਈ ਇਕ ਡਉਰੂ ਨਾਮਕ ਸਾਜ਼ ਦਾ ਆਵਿਸ਼ਕਾਰ ਹੋਇਆ, ਜਿਹੜਾ ਕਿ ਰਾਸ ਖੇਤਰ ਵਿਚ ਬੜਾ ਵੱਡਾ, ਸੁੰਦਰਤਾ ਅਤੇ ਬੁਲੰਦਤਾ ਨਾਲ ਕੰਮ ਕਰਦਾ ਰਿਹਾ।

ਉਸ ਸਮੇਂ ਇਸ ਦੇ ਚੌਦਾਂ ਸੂਤਰ ਮੰਨੇ ਗਏ ਸਨ। ਇਹ ਚੌਦਾਂ ਸੂਤਰ ਪ੍ਰਗਟਾਉਣ ਵਾਲੇ ਕੌਣ ਸਨ। ਉਹ ਜਟਾਧਾਰੀ, ਨੀਲ-ਕੰਠ ਭਗਵਾਨ ਸ਼ਿਵ ਜੀ ਸਨ, ਜਿਨ੍ਹਾਂ ਨੇ ਡਉਰੂ

ਨੂੰ ਇਤਨਾ ਵੱਡਾ ਮੁਰਾਤਬਾ ਦਿੱਤਾ, ਕਿ ਕ੍ਰਿਸ਼ਨ ਭਗਵਾਨ ਜੀ ਦੀ ਬੰਸਰੀ, ਸਰਸਵਤੀ ਜੀ ਦੀ ਸਿਤਾਰ, ਨਾਰਦ ਜੀ ਦੀ ਵੀਣਾ ਦੇ ਨਾਲ ਨਾਲ ਸ਼ਿਵ ਜੀ ਦਾ ਡਉਰੂ ਸੁਣਨ ਵੀ ਸਾਰੇ ਦੇਵਤਾ ਗਣ ਆਉਂਦੇ ਸਨ।

ਪੁਰਾਣੇ ਸੰਸਕ੍ਰਿਤ ਦੇ ਗ੍ਰੰਥਾਂ ਵਿਚ ਚੌਦਾਂ ਸੂਤਰ ਮਿਲਦੇ ਹਨ, ਜਿਹੜੇ ਕਿ ਪੰਜ ਸ਼ਬਦਾਂ ਜਾਂ ਲਫ਼ਜ਼ਾਂ ਨਾਲ ਹੀ ਜ਼ਿਆਦਾ ਚੱਲਦੇ ਹਨ। ਜਿਵੇਂ ਡਾ, ਮਾ, ਡੀ, ਡੀਆ, ਮਾਈ, ਆਦਿਕ।

ਇਨ੍ਹਾਂ ਲਫ਼ਜ਼ਾਂ ਨੂੰ ਅੱਗੇ ਪਿੱਛੇ ਕਰ ਕੇ ਗਤਾਂ ਬਣਾਈਆਂ ਜਾਂਦੀਆਂ ਸਨ। ਜਿਵੇਂ ਅੱਜ ਕੱਲ ਤਬਲੇ ਦੇ ਬੋਲ ਧਾ, ਧੀ, ਨਾ, ਕਿਨਾ, ਧਿਨਾ ਆਦਿਕ ਬੋਲਾਂ ਦੇ ਕਈ ਪ੍ਰਕਾਰ ਦੇ ਤਾਲ ਬਣਾਏ ਜਾਂਦੇ ਹਨ। ਜਿਵੇਂ ਧਾਧੀ ਧੀਨਾ ਧਾਤੀ ਤੱਤ ਧਿਟ ਧਟ ਤਿਟ ਨਟ ਦੂੰਨਾ ਥੂੰਨਾ ਤਾ ਧਾਤੀ ਗਿਨਾ ਨਾੜ ਨਟ। ਇਸੇ ਪ੍ਰਕਾਰ ਹੀ ਡਉਰੂ ਦੀਆਂ ਵੀ ਗਤਾਂ ਬਣਾਈਆਂ ਜਾਂਦੀਆਂ ਸਨ ਜਿਵੇਂ ਡਊਡੀ, ਡੀਰਾ, ਡਾਰ, ਡਾਰ, ਡਟ, ਆਦਿਕ।

ਸੂਤਰਾਂ ਦਾ ਅਸਲ ਭਾਵ ਇਹੋ ਹੀ ਜਾਣਿਆ ਜਾ ਸਕਦਾ ਹੈ ਕਿ ਤਾਲ ਦੇ ਰੂਪ ਨੂੰ ਹੀ ਸੂਤਰਾਂ ਰਾਹੀਂ ਦਰਸਾਇਆ ਗਿਆ ਹੈ। ਅੱਜ ਕੱਲ ਦੇ ਡਉਰੂ ਲੱਕੜੀ ਦੇ ਤਿਆਰ ਹੋ ਗਏ ਹਨ, ਪਰ ਪਹਿਲੇ ਸਮਿਆਂ ਵਿਚ ਮਿੱਟੀ ਦੇ ਬਣਾਏ ਜਾਂਦੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੀ ਬਾਣੀ ਅੰਦਰ ਸੰਗੀਤਕ ਰਚਨਾ ਕਰਦੇ ਹੋਏ ਡਉਰੂ ਦੇ ਨਾਮ ਪ੍ਰਤਿ ਇਸ ਪ੍ਰਕਾਰ ਲਿਖਦੇ ਹਨ:

**ਡਮਾ ਡਮ ਡਉਰੂ ਸਿਤਾ ਸਤ ਛਤਰੰਗ॥**
**ਹਾ ਹਾ ਹੂੰ ਹੂੰ ਹਾਸੰ ਝਮਾ ਝਮ ਅਤਰੰਗ॥**

ਜਿਸ ਤਰ੍ਹਾਂ ਸੰਸਾਰ ਵਿਚ ਹਰ ਵਸਤੂ ਦਾ ਦੁਨੀਆ 'ਤੇ ਪਰਿਵਰਤਨ ਹੋਇਆ, ਉਸੇ ਹੀ ਤਰ੍ਹਾਂ ਗੁਣੀ ਲੋਕਾਂ ਨੇ ਨਵੇਂ ਤੋਂ ਨਵੇਂ ਸਾਜ਼ ਉਤਪੰਨ ਕਰ ਕੇ ਅੱਜ ਤਬਲੇ 'ਤੇ ਗੱਲ ਆ ਕੇ ਸਥਿਤ ਹੋ ਗਈ।

ਅਸੀਂ ਵਿਸਥਾਰ ਪੂਰਵਕ ਦੱਸ ਸਕਦੇ ਹਾਂ ਕਿ ਸੂਤਰਾਂ ਦਾ ਸਰੂਪ ਕੀ ਸੀ, ਉਨ੍ਹਾਂ ਦੇ ਇਕ-ਇਕ ਸੂਤਰ ਦਾ ਕਿਤਨਾ-ਕਿਤਨਾ ਵਜ਼ਨ ਸੀ। ਕਿਸ ਪ੍ਰਕਾਰ ਤਾਲਾਂ ਅਤੇ ਮਾਤਰਿਆਂ ਨੂੰ ਤੋਲਿਆ ਜਾਂਦਾ ਸੀ; ਪਰ ਇਥੇ ਅਸੀਂ ਇਸ ਦੀ ਖ਼ਾਸ ਜ਼ਰੂਰਤ ਨਹੀਂ ਸਮਝਦੇ ਕਿਉਂਕਿ ਅਜੋਕੇ ਕਲਾਕਾਰ ਆਪਣੇ ਪਿਛੋਕੜ ਨੂੰ ਨਹੀਂ ਵੇਖਦੇ, ਸਗੋਂ ਅਗੋਂ ਦੇ ਆਉਣ ਵਾਲੇ ਦਿਨਾਂ 'ਤੇ ਹੀ ਵਿਚਾਰ ਕਰਦੇ ਹਨ।

ਪਹਿਲਾਂ ਤਾਂ ਕੋਈ ਤਬਲਾ ਵਜਾ ਕੇ ਰਾਜ਼ੀ ਹੀ ਨਹੀਂ, ਕਿਉਂਕਿ ਜਦ ਢੋਲਕੀ ਵਰਗੇ ਬੇ-ਉਸਤਾਦੇ ਸਾਜ਼ ਨਾਲ ਹੀ ਕੰਮ ਸਰ ਜਾਂਦਾ ਹੈ ਤਾਂ ਤਬਲੇ ਵਰਗੇ ਬਿਖੜੇ ਸਾਜ਼ ਨੂੰ ਕਿਉਂ ਹੱਥ ਲਾਇਆ ਜਾਵੇ। ਪਰ ਅੱਜ ਜ਼ਮਾਨਾ ਬਦਲਦਾ-ਬਦਲਦਾ ਬਦਲ ਗਿਆ ਹੈ ਅਤੇ ਬੜੀ ਤੇਜ਼ੀ ਨਾਲ ਤਬਲਾ ਅੱਗੇ ਆ ਰਿਹਾ ਹੈ। ਭਾਵੇਂ ਸਾਡੇ ਕੀਰਤਨੀਏ ਸਾਦਾ ਹੀ ਕੀਰਤਨ ਕਰਦੇ ਹਨ, ਪਰ ਨਾਲ ਤਬਲੇ ਦੀ ਸੰਗਤ ਹਰ ਕੋਈ ਪਸੰਦ ਕਰਦਾ ਹੈ। ਇਸ ਕਰਕੇ ਬਹੁਤਾ ਨਹੀਂ ਤਾਂ ਥੋੜਾ ਹੀ ਸਾਨੂੰ ਤਬਲਾ ਬਰਾਬਰ ਨਾਲ ਰੱਖਣਾ ਪੈਂਦਾ ਹੈ।

ਇਥੇ ਅਸੀਂ ਇਹ ਵਿਚਾਰ ਦੇਣਾ ਅਤੀ ਜ਼ਰੂਰੀ ਸਮਝਦੇ ਹਾਂ ਕਿ ਗੁਰਬਾਣੀ ਕੀਰਤਨ ਵਿਚ ਗੁਰੂ ਸਾਹਿਬ ਨੇ ਤਾਲ ਨੂੰ ਕਿਤਨੀ ਮਹੱਤਤਾ ਦਿੱਤੀ ਹੈ।

ਜਿਤਨੀ ਰਾਗ ਦੀ ਡੂੰਘਿਆਈ ਨੂੰ ਲਿਆ ਹੈ, ਉਸ ਤੋਂ ਕਈ ਗੁਣਾ ਵਧੀਕ ਸੂਖਮ ਤਾਲਾਂ ਦਾ ਵਰਣਨ ਕੀਤਾ ਹੈ, ਜਿਸ ਨੂੰ ਬੜੀ ਤੀਛਣ ਬੁੱਧੀ ਨਾਲ ਹੀ ਸਮਝਿਆ ਜਾ ਸਕਦਾ ਹੈ।

ਹਰ ਸ਼ਬਦ ਦੇ ਆਰੰਭ ਵਿਚ ਲਿਖਿਆ ਹੈ: "ਧਨਾਸਰੀ ਮਹਲਾ ੧, ਘਰੁ ੧," ਇਥੇ ਘਰੁ ਪਹਿਲੇ ਤੋਂ ਮੁਰਾਦ ਹੈ, ਇਕ ਤਾਲ; ਘਰੁ ਦੋ ਦਾ ਮਤਲਬ 'ਦੋ ਤਾਲ', ਇਸੇ ਪ੍ਰਕਾਰ ਤਿੰਨ ਤਾਲ, ਚਾਰ ਤਾਲ, ਸਵਾਰੀ, ਆਦਿਕ। ਬਾਕੀ ਸਵਾਰੀ ਵੀ ਕਈ ਤਰ੍ਹਾਂ ਦੀ ਹੈ। ਜਿਵੇਂ ਕਿ ਚਾਰ ਤਾਲ ਦੀ ਸਵਾਰੀ, ਪੰਜ ਤਾਲ ਦੀ ਸਵਾਰੀ, ਆਦਿਕ। ਪਰ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਜਵੇਂ ਗੁਰੂ ਨੇ ਤਾਂ ਕਮਾਲ ਹੀ ਕਰ ਛੱਡਿਆ ਹੈ। ਉਨ੍ਹਾਂ ਗਾਉਂਦਿਆਂ ਤੇ ਲਿਖਦਿਆਂ, ਇਕ ਸੁਆਨ ਕੇ ਘਰ ਗਾਉਣਾ, ਪਹਿਰਿਆ ਕੇ ਘਰ ਗਾਉਣਾ, ਇਥੇ ਹੀ ਬਸ ਨਹੀਂ ਅਲਾਹਣੀਆਂ, ਲਾਵਾਂ, ਛੰਤ, ਘੋੜੀਆਂ, ਕਾਫੀ, ਰਹੋਏ ਛੰਤ, ਚਉਬੋਲੇ, ਫੁਨਹੇ ਕੇ, ਸਦ, ਆਦਿਕ। ਭਾਵ ਕਿ ਗੁਰੂ ਸਾਹਿਬ ਜੀ ਨੇ ਸਾਦੇ ਤੋਂ ਸਾਦਾ ਸੰਗੀਤ, ਘਰੋਗੀ-ਗਾਣੇ, ਦੇਸ ਪ੍ਰਿਆ ਗੀਤ, ਵਿਆਹ ਸ਼ਾਦੀ ਦੇ ਗੀਤ, ਸਿੱਖਿਆ, ਸੁਚੱਜੀ, ਕੁਚੱਜੀ, ਗੁਣਵੰਤੀ ਆਦਿਕ ਸਭ ਨੂੰ ਭਲੀ ਪ੍ਰਕਾਰ ਵਰਣਨ ਕੀਤਾ ਹੈ।

ਇਥੋਂ ਤਕ ਕਿ ਸਾਗਰ ਵੀ ਲਿਖੇ ਗਏ, ਰਾਗਾਂ ਦੇ ਗੁਲਦਸਤੇ ਵੀ ਬਣਾਏ, ਅਤੇ ਕਈ ਰਾਗਾਂ ਵਿਚ ਪੜਤਾਲਾਂ ਤਾਂ ਇਤਨੀਆਂ ਲਿਖੀਆਂ ਗਈਆਂ ਜਿਹੜੀਆਂ ਕਿ ਕਥਨ ਕਰਨੀਆਂ ਹੀ ਮੁਸ਼ਕਲ ਹਨ। ਇਥੋਂ ਤਕ ਕਿ ਪੜਤਾਲ ਸ਼ਬਦ ਦੀ ਪੜਚੋਲ ਕਰੀਏ ਤਾਂ ਇਤਨੀ ਬਰੀਕੀ ਮਿਲਦੀ ਹੈ ਕਿ ਮੈਂ ਤਾਂ ਆਖਦਾ ਹਾਂ ਕਿ ਦੁਨੀਆ ਵਿਚ ਕੋਈ ਵੀ ਇਹੋ ਜਿਹੀ ਕਿਤਾਬ ਨਹੀਂ ਬਣੀ, ਜਿਸ ਵਿੱਚ ਇਹੋ ਜਿਹੇ ਤਾਲਾਂ ਦੇ ਡੂੰਘੇ ਗੁਣ ਵਰਣਨ ਕੀਤੇ ਹੋਣ।

ਗੁਰੂ ਸਾਹਿਬ ਨੇ 17 ਘਰਾਂ ਤਕ ਵਰਣਨ ਕੀਤਾ ਹੈ, ਜਿਸ ਵਿਚ ਤਿੰਨ ਤਾਲ, ਚਾਰ ਤਾਲ, ਸਵਾਰੀ, ਖੱਟ ਤਾਲ, ਬ੍ਰਹਮ ਤਾਲ, ਇੰਦਰਤਾਲ, ਸਿਖਰ ਤਾਲ ਵਰਗੇ ਅਨਮੋਲ ਤਾਲਾਂ ਨੂੰ ਲਿਖਿਆ ਹੈ। ਸੋ ਗਾਇਕ ਜਾਂ ਵਜੰਤਰੀ ਨਾਲ ਜੇਕਰ ਪੂਰਾ ਸਾਥ ਦੇ ਸਕਦਾ ਹੈ ਤਾਂ ਇਕ ਤਬਲਾ ਹੀ ਦੇ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਘਰੁ ਤੇ ਤਾਲ ਇਤਨੀ ਡੂੰਘਿਆਈ ਨਾਲ ਵਰਣਨ ਕੀਤੇ ਗਏ ਹਨ ਕਿ ਕਈ ਰੰਗ-ਰੰਗ ਦੀਆਂ ਪੜਤਾਲਾਂ, ਗੁਲਦਸਤੇ, ਗੁਰਬਾਣੀ ਦੇ ਅਥਾਹ ਸਮੁੰਦਰ ਵਿਚੋਂ ਤਾਲ ਵਰਗੇ ਹੀਰੇ ਮਿਲਦੇ ਹਨ।

ਵਰਤਮਾਨ ਸਮੇਂ ਵਿਚ ਤਬਲਾ ਅਤੇ ਡੁੱਗੀ ਇਤਨੇ ਪ੍ਰਚਲਿਤ ਹੋ ਗਏ ਹਨ ਕਿ ਗਾਇਕਾਂ ਅਤੇ ਵਜੰਤਰੀਆਂ ਦੇ ਨਾਲ ਤਾਲ ਦੀ ਸੰਗਤ ਕਰਨ ਦੀ ਸਮਰੱਥਾ ਸ਼ਾਇਦ ਹੀ ਕੋਈ ਹੋਰ ਤਾਲ ਸਾਜ਼ ਰੱਖਦਾ ਹੋਵੇ। ਸੋ ਹੁਣ ਜ਼ਰੂਰਤ ਹੈ, ਤਬਲੇ ਦੇ ਅੰਗਾਂ ਅਤੇ ਬੋਲਾਂ ਨੂੰ ਸਮਝਣ ਦੀ।

# ਤਬਲੇ ਦੀ ਉਤਪਤੀ

ਤਬਲੇ ਦੀ ਉਤਪਤੀ ਬਾਰੇ ਸੰਗੀਤਕਾਰਾਂ ਦੇ ਕਈ ਮਤ ਹਨ। ਕਈ ਵਿਦਵਾਨਾਂ ਦਾ ਮਤ ਹੈ ਕਿ ਪੁਰਾਤਨ ਕਾਲ ਵਿਚ ਦੋ ਵੱਖਰੀਆਂ-ਵੱਖਰੀਆਂ ਧੁਨੀਆਂ ਦੇ ਨਗਾੜੇ ਹੁੰਦੇ ਸਨ ਤੇ ਉਸ ਵੇਲੇ ਇਨ੍ਹਾਂ ਵਿਚੋਂ ਸੰਬਲ ਇਕ ਤਾਲ ਸਾਜ਼ ਸੀ ਤੇ ਜਿਸ ਸਾਜ਼ ਵਿਚ ਨਰ ਅਤੇ ਮਾਦਾ ਦੋ ਭਾਗ ਹੁੰਦੇ ਹਨ, ਹੋ ਸਕਦਾ ਹੈ ਉਸ ਸੰਬਲ ਸਾਜ਼ ਦੇ ਨਾਮ ਹੀ ਬਦਲ ਕੇ ਤਬਲੇ ਦੇ ਰੂਪ ਵਿਚ ਪ੍ਰਚਲਿਤ ਹੋਇਆ ਹੋਵੇ। ਪੱਛਮੀ ਵਿਦਵਾਨਾਂ ਦਾ ਮਤ ਹੈ ਕਿ ਤਾਲ ਸਾਜ਼ ਦਾ ਨਾਮ ਨਬਲਾ ਹੈ, ਜਿਹੜਾ ਕਿ ਜੰਗਲੀ ਜਾਨਵਰਾਂ ਜੀਵਾਂ ਦਾ ਨਾਮ ਮਾਲੂਮ ਹੁੰਦਾ ਹੈ ਤੇ ਸ਼ਾਇਦ ਨਬਲਾ ਹੀ ਤਬਲਾ ਦੇ ਰੂਪ ਵਿਚ ਪ੍ਰਗਟ ਹੋਇਆ ਹੋਵੇ। ਕਈ ਵਿਦਵਾਨ ਸੁਧਾਰ ਖ਼ਾਂ ਢਾਡੀ ਤੇ ਕਈ ਅਮੀਰ ਖ਼ੁਸਰੋ ਨੂੰ ਤਬਲੇ ਦਾ ਜਨਮ-ਦਾਤਾ ਮੰਨਦੇ ਹਨ। ਪਰ ਵਾਸਤਵ ਵਿਚ ਇਹ ਪਖਾਵਜ ਦਾ ਹੀ ਬਦਲਿਆ ਰੂਪ ਹੈ, ਕਿਉਂਕਿ ਪਹਿਲੇ ਸੰਗੀਤ ਵਿਚ ਤਾਲ ਸਾਜ਼ ਜ਼ਿਆਦਾ ਪਖਾਵਜ ਹੀ ਵਰਤਿਆ ਜਾਂਦਾ ਸੀ ਪਰ ਵਿਦਵਾਨਾਂ ਦੀ ਈਰਖਾ ਕਾਰਨ ਅਤੇ ਆਪਣੀ ਸਹੂਲੀਅਤ ਲਈ ਪਖਾਵਜ ਦੇ ਦੋ ਹਿੱਸੇ ਕਰ ਕੇ ਇਸ ਨੂੰ ਤਬਲੇ ਦਾ ਨਾਮ ਦਿੱਤਾ ਗਿਆ।

# ਤਬਲਾ ਜਾਂ ਜੋੜੀ ਅਤੇ ਉਸ ਦੇ ਅੰਗ

ਤਬਲਾ ਜਾਂ ਜੋੜੀ ਇਕੋ ਚੀਜ਼ ਹੈ। ਇਸ ਦੇ ਦੋ ਹਿੱਸੇ ਹੁੰਦੇ ਹਨ। ਇਕ ਨੂੰ ਤਬਲਾ ਅਤੇ ਦੂਸਰੇ ਨੂੰ ਡੁੱਗੀ ਜਾਂ ਧਾਮਾ ਕਹਿੰਦੇ ਹਨ। ਕਈ ਤਬਲੇ ਨੂੰ 'ਨਰ' ਅਤੇ ਡੁੱਗੀ ਜਾਂ ਧਾਮੇ ਨੂੰ 'ਮਾਦਾ' ਦੀ ਉਪਾਧਿ ਦਿੰਦੇ ਹਨ। ਪੁਰਾਤਨ ਸਿੱਖ ਗਵੱਈਏ ਜ਼ਿਆਦਾਤਰ ਆਟੇ ਵਾਲੇ ਧਾਮੇ ਨੂੰ ਹੀ ਪ੍ਰਯੋਗ ਕਰਦੇ ਸਨ। ਪਰ ਅੱਜ ਧਾਮੇ ਦਾ ਅਸਥਾਨ ਡੁੱਗੀ ਨੇ ਲੈ ਲਿਆ ਹੈ। ਕਿਉਂ! ਤੇ ਕਿਸ ਤਰ੍ਹਾਂ ? ਇਸ ਦਾ ਕਾਰਨ ਇਹ ਹੈ ਕਿ ਜਿਸ ਵੇਲੇ ਕੋਈ ਸਭਾ ਹੋਵੇ ਤਾਂ 'ਡੁੱਗੀ' ਬਿਲਕੁਲ ਤਿਆਰ ਮਿਲਦੀ ਹੈ ਅਤੇ ਕੋਈ ਖੇਚਲ ਨਹੀਂ ਕਰਨੀ ਪੈਂਦੀ, ਪਰ ਧਾਮੇ ਨੂੰ ਹਰ ਬੈਠਕ ਲਈ ਨਵਾਂ ਆਟਾ ਤਿਆਰ ਕਰ ਕੇ ਵਜਾਉਣਾ ਪੈਂਦਾ ਹੈ। ਪਰ ਜੋ ਆਨੰਦ ਸਭਾ ਵਿਚ ਰਾਗ ਨੂੰ ਸ਼ਿੰਗਾਰਨ ਦਾ ਕੰਮ 'ਧਾਮਾ' ਆਟੇ ਵਾਲਾ ਦੇ ਸਕਦਾ ਹੈ ਅਤੇ ਗੁਰਬਾਣੀ ਕੀਰਤਨ ਨਾਲ ਸੰਗਤ ਕਰ ਸਕਦਾ ਹੈ, ਉਹ ਸਥਾਨ ਡੁੱਗੀ ਨੂੰ ਸ਼ਾਇਦ ਹੀ ਮਿਲ ਸਕੇ। ਪਰ ਅੱਜ ਰਾਜ ਹੈ ਵੋਟਾਂ ਦਾ, ਸੋ ਜਿਸ ਨੂੰ ਵੋਟਾਂ ਜ਼ਿਆਦਾ ਮਿਲ ਗਈਆਂ, ਉਸ ਨੂੰ ਦੁਨੀਆ 'ਚ ਮਹੱਤਤਾ ਮਿਲ ਗਈ। ਸੋ ਵਰਤਮਾਨ ਸਮੇਂ ਵਿਚ ਸਭ ਸੁਖ ਭਰੀ ਜ਼ਿੰਦਗੀ ਹੀ ਮਾਣਨਾ ਚਾਹੁੰਦੇ ਹਨ। ਕਿਉਂਕਿ ਬੈਗ 'ਚੋਂ ਡੁੱਗੀ ਵਾਲੀ ਜੋੜੀ ਕੱਢੀ ਤੇ ਵਜਾਉਣੀ ਸ਼ੁਰੂ ਕਰ ਦਿੱਤੀ। ਪਰ 'ਧਾਮੇ' ਲਈ ਆਟਾ ਬਣਾਉਣਾ ਪੈਂਦਾ ਹੈ, ਸੋ ਹੁਣ ਕੌਣ ਆਟਾ ਬਣਾਵੇ ਤੇ ਇਹੋ ਜਿਹੇ ਯਭ ਖ਼ਰੀਦੇ।

ਸੋ ਤਬਲਾ ਸੱਜੇ ਹੱਥ ਨਾਲ ਤੇ ਡੁੱਗੀ ਜਾਂ ਧਾਮਾ ਖੱਬੇ ਹੱਥ ਨਾਲ ਵਜਾਇਆ ਜਾਂਦਾ ਹੈ। ਤਬਲੇ ਦੇ ਮੂੰਹ ਦੀ ਚੌੜਾਈ ਘੱਟ ਹੁੰਦੀ ਹੈ ਅਤੇ ਡੁੱਗੀ ਜਾਂ ਧਾਮੇ ਦੇ ਮੂੰਹ ਦੀ ਚੌੜਾਈ ਜ਼ਿਆਦਾ ਹੁੰਦੀ ਹੈ। ਤਬਲਾ ਨਰ ਹੋਣ ਦੇ ਨਾਤੇ ਡੁੱਗੀ ਨਾਲੋਂ ਉਚਿਆਈ ਰੱਖਦਾ ਹੈ ਅਤੇ ਡੁੱਗੀ ਨੀਵੀਂ ਹੁੰਦੀ ਹੈ।

ਪੁਰਾਤਨ ਸਮੇਂ ਵਿਚ ਡੁੱਗੀ ਜਾਂ ਖੱਬਾ ਤਬਲਾ ਮਿੱਟੀ ਦਾ ਬਣਿਆ ਹੁੰਦਾ ਸੀ। ਪਰ ਅਜੋਕੇ ਤਬਲਾ ਵਾਦਕ ਡੁੱਗੀ ਤਾਂਬਾ, ਪਿੱਤਲ, ਸਟੀਲ ਆਦਿਕ ਦੀ ਤਿਆਰ ਕਰਵਾ ਲੈਂਦੇ ਹਨ ਅਤੇ ਸ਼ਾਇਦ ਆਉਣ ਵਾਲੇ ਜੁੱਗ ਦਾ ਪਤਾ ਨਹੀਂ ਕਿ ਚਾਂਦੀ, ਸੋਨੇ ਜਾਂ ਕਿਸੇ ਹੋਰ ਧਾਤ ਦੀ ਵੀ ਬਣਨੀ ਸ਼ੁਰੂ ਹੋ ਜਾਵੇ। ਜਿਵੇਂ ਕਿ ਅੱਜ ਕੱਲ 'ਇਲੈਕਟ੍ਰੌਨਿਕ' ਸਾਜ਼ਾਂ ਦਾ ਅਵਿਸ਼ਕਾਰ ਹੋ ਗਿਆ ਹੈ। ਧਾਮਾ ਜ਼ਿਆਦਾਤਰ ਲੱਕੜੀ ਦੇ ਬਣਦੇ ਹਨ। ਤਬਲਾ, ਸ਼ੀਸ਼ਮ, ਚੰਦਨ, ਬਬੂਲ, ਕਟਹਲ, ਬਿਜੈਸਾਰ ਆਦਿ ਦੀ ਲੱਕੜੀ ਨਾਲ ਤਿਆਰ ਹੁੰਦਾ ਹੈ। ਹੁਣ ਅੱਗੇ ਤਬਲੇ ਦੇ ਅੰਗ ਦੱਸ ਰਹੇ ਹਾਂ।

# ਤਬਲੇ ਦੇ ਅੰਗ

ਤਬਲੇ ਦੇ ਕੁਝ ਮੁਖ ਅੰਗ ਹੁੰਦੇ ਹਨ। ਇਕ ਤਬਲਾ ਜੋ ਕਿ ਸੱਜੇ ਹੱਥ ਨਾਲ ਵਜਾਇਆ ਜਾਂਦਾ ਹੈ ਤੇ ਦੂਸਰਾ ਡੁੱਗੀ ਜਾਂ ਧਾਮਾ, ਜੋ ਕਿ ਖੱਬੇ ਹੱਥ ਨਾਲ ਵਜਾਇਆ ਜਾਂਦਾ ਹੈ। ਹੁਣ ਪਹਿਲੇ ਸੱਜੇ ਹੱਥ ਵਾਲੇ ਤਬਲੇ ਦੇ ਅੰਗ ਦੇ ਰਹੇ ਹਾਂ।

## 1. ਸੱਜਾ ਤਬਲਾ

ਇਹ ਚੰਦਨ, ਬਬੂਲ, ਟਾਹਲੀ, ਕਟਹਲ, ਬਿਜੈਸਾਰ ਆਦਿਕ ਲੱਕੜੀ ਦਾ ਬਣਿਆ ਹੁੰਦਾ ਹੈ। ਇਹ ਗੋਲ ਲੱਕੜੀ ਨੂੰ ਖੋਖਲਾ ਕਰ ਕੇ ਬਣਾਇਆ ਜਾਂਦਾ ਹੈ। ਉਪਰੋਂ ਮੂੰਹ ਛੋਟਾ, ਵਿਚਕਾਰੋਂ ਵੱਡਾ ਤੇ ਥੱਲੇ ਤੋਂ ਫਿਰ ਛੋਟਾ ਹੁੰਦਾ ਹੈ। ਇਸ ਦੀ ਉੱਚਾਈ ਲਗਭਗ ਇਕ ਫ਼ੁਟ ਹੁੰਦੀ ਹੈ। ਜਿਹੜੇ ਤਬਲੇ ਨੀਵੇਂ ਸੁਰ ਨਾਲ ਮਿਲਾਏ ਜਾਂਦੇ ਹਨ, ਉਨ੍ਹਾਂ ਦੇ ਮੂੰਹ ਦੀ ਚੌੜਾਈ ਜ਼ਿਆਦਾ ਅਤੇ ਜਿਹੜੇ ਤਬਲੇ ਉੱਚੇ ਸੁਰ ਨਾਲ ਮਿਲਾਏ ਜਾਂਦੇ ਹਨ, ਉਨ੍ਹਾਂ ਦਾ ਮੂੰਹ ਚੌੜਾਈ ਵਿਚ ਛੋਟਾ ਹੁੰਦਾ ਹੈ।

## 2. ਪੁੜੀ ਜਾਂ ਪਤਰਾ

ਤਬਲੇ ਦੇ ਮੂੰਹ 'ਤੇ ਇਕ ਗੋਲ ਜਿਹਾ ਪਤਰਾ ਮੜ੍ਹਿਆ ਹੁੰਦਾ ਹੈ ਜਿਹੜਾ ਕਿ ਚਮੜੇ ਜਾਂ ਖੱਲ ਦਾ ਬਣਿਆ ਹੁੰਦਾ ਹੈ, ਉਸ ਨੂੰ ਪੁੜੀ ਜਾਂ ਪਤਰਾ ਕਹਿੰਦੇ ਹਨ।

## 3. ਸਿਆਹੀ

ਪਤਰੇ ਜਾਂ ਪੁੜੀ ਦੇ ਬਿਲਕੁਲ ਵਿਚਕਾਰ ਇਕ ਗੋਲ ਕਾਲਾ ਜਿਹਾ ਮਸਾਲਾ ਲੱਗਾ ਹੁੰਦਾ ਹੈ, ਉਸ ਨੂੰ ਸਿਆਹੀ ਕਹਿੰਦੇ ਹਨ।

## 4. ਚਾਂਟੀ

ਤਬਲੇ ਉੱਤੇ ਜਿਹੜੀ ਖੱਲ ਦੀ ਪੁੜੀ ਬਣੀ ਹੁੰਦੀ ਹੈ, ਉਸ ਦੇ ਚਾਰੇ ਪਾਸੇ ਗੁਲਾਈ ਵਿਚ ਕਿਨਾਰੇ-ਕਿਨਾਰੇ ਇਕ ਚਮੜੇ ਦੀ ਵੱਖਰੀ ਪੱਟੀ ਲੱਗੀ ਹੋਈ ਹੁੰਦੀ ਹੈ, ਉਸ ਪੱਟੀ ਨੂੰ ਚਾਂਟੀ ਆਖਦੇ ਹਨ।

## 5. ਲਵ ਜਾਂ ਮੈਦਾਨ

ਪੁੜੀ ਵਿਚ ਸਿਆਹੀ ਤੇ ਚਾਂਟੀ ਦੇ ਵਿਚਕਾਰ ਜਿਹੜਾ ਖ਼ਾਲੀ ਹਿੱਸਾ ਹੁੰਦਾ ਹੈ, ਉਸ ਨੂੰ ਲਵ ਜਾਂ ਮੈਦਾਨ ਕਹਿੰਦੇ ਹਨ।

## 6. ਗਜਰਾ ਜਾਂ ਗੁਤ

ਚਾਂਟੀ ਦੇ ਬਾਹਰ ਇਕ ਚਮੜੇ ਦੀ ਗੁਤ ਜਿਹੀ ਬਣੀ ਹੋਈ ਹੁੰਦੀ ਹੈ। ਜਿਸ ਦਾ ਇਕ ਸਿਰਾ ਚਾਂਟੀ ਦੇ ਚਾਰੇ ਪਾਸੇ ਜੁੜਿਆ ਹੁੰਦਾ ਹੈ ਅਤੇ ਦੂਸਰੇ ਸਿਰੇ ਵਿਚ ਸੋਲ੍ਹਾਂ ਛੇਕ ਹੁੰਦੇ ਹਨ ਜਿਨ੍ਹਾਂ ਵਿਚ ਬਦਰੀ ਜਾਂ ਰੱਸੀ ਪਰੋਈ ਜਾਂਦੀ ਹੈ ਜਿਹੜੀ ਕਿ ਪੁੜੀ ਜਾਂ ਪਤਰੇ ਨੂੰ ਖਿੱਚ ਕੇ ਰੱਖਦੀ ਹੈ।

## 7. ਬਦਰੀ, ਬੱਦੀ ਜਾਂ ਰੱਸੀ

ਇਹ ਚਮੜੇ ਦੀ ਪਤਲੀ ਰੱਸੀ ਵਾਂਗ ਬਣੀ ਹੁੰਦੀ ਹੈ ਜਿਹੜੀ ਕਿ ਬੰਬਈ ਆਦਿਕ ਪ੍ਰਾਂਤ ਵਿਚ ਇਹ ਮੱਝ ਦੇ ਕੱਚੇ ਚਮੜੇ ਨਾਲ ਅਤੇ ਉੱਤਰੀ ਭਾਰਤ ਵਿਚ ਪੱਕੇ ਚਮੜੇ ਦੀ ਬਣਾਉਂਦੇ ਹਨ। ਇਹ ਬਹੁਤ ਪੱਕੀ ਹੁੰਦੀ ਹੈ। ਇਸ ਨੂੰ ਗਜਰੇ ਦੇ 16 ਛੇਕਾਂ ਵਿਚੋਂ ਪ੍ਰੋ ਕੇ ਥੱਲੋਂ ਗੁਡਰੀ ਵਿਚੋਂ ਲਿਆ ਕੇ ਤਬਲੇ ਦੇ ਚਾਰੇ ਪਾਸਿਓਂ ਪੁੜੀ ਨੂੰ ਖਿੱਚ ਪਾਉਣ ਲਈ ਬੰਨ੍ਹੀ ਜਾਂਦੀ ਹੈ। ਇਸ ਚਮੜੇ ਦੀ ਡੋਰੀ ਨੂੰ ਬਦਰੀ, ਬੱਦੀ, ਦਵਾਲ, ਰੱਸੀ, ਰੱਸਾ ਜਾਂ ਰੂਫ ਕਹਿੰਦੇ ਹਨ।

## 8. ਕੁੰਡਲੀ

ਤਬਲੇ ਦੇ ਹੇਠਲੇ ਹਿੱਸੇ ਵਿਚ ਜਿਥੇ ਤਬਲਾ ਟਿਕਾਇਆ ਜਾਂਦਾ ਹੈ, ਉਥੇ ਰੱਸੀ ਜਾਂ ਚਮੜੇ ਦਾ ਇਕ ਗੋਲ ਚੱਕਰ ਜਿਹਾ ਹੁੰਦਾ ਹੈ, ਜਿਸ ਨੂੰ ਕੁੰਡਲੀ ਕਹਿੰਦੇ ਹਨ। ਦਵਾਲ ਨੂੰ ਉਪਰੋਂ ਗਜਰੇ ਵਿਚੋਂ ਲਿਆ ਕੇ ਥੱਲੇ ਇਸ ਕੁੰਡਲੀ ਵਿਚੋਂ ਲੰਘਾ ਕੇ ਪੁੜੇ ਨੂੰ ਕੱਸਿਆ ਜਾਂਦਾ ਹੈ।

## 9. ਗੱਟੇ

ਸੱਜੇ ਤਬਲੇ ਵਿਚ ਲੱਕੜੀ ਦੇ ਬਣੇ ਹੋਏ ਅੱਠ ਛੋਟੇ-ਛੋਟੇ ਗੋਲ ਟੁਕੜੇ ਹੁੰਦੇ ਹਨ ਜਿਨ੍ਹਾਂ ਨੂੰ ਬਦਰੀ ਦੇ ਥੱਲੇ ਫਸਾਇਆ ਜਾਂਦਾ ਹੈ। ਇਨ੍ਹਾਂ ਨੂੰ ਗੱਟੇ ਕਹਿੰਦੇ ਹਨ। ਇਹ ਤਬਲੇ ਨੂੰ ਸੁਰ ਕਰਨ ਵਿਚ ਮਦਦ ਦਿੰਦੇ ਹਨ। ਜਦ ਤਬਲੇ ਦਾ ਸੁਰ ਉੱਚਾ ਕਰਨਾ ਹੁੰਦਾ ਹੈ ਤਾਂ ਇਨ੍ਹਾਂ ਗੱਟਿਆਂ ਨੂੰ ਹਥੌੜੀ ਨਾਲ ਉਪਰੋਂ ਥੱਲੇ ਵੱਲ ਨੂੰ ਠੋਕਿਆ ਜਾਂਦਾ ਹੈ ਅਤੇ ਜਦ ਸੁਰ ਨੀਵਾਂ ਕਰਨਾ ਹੁੰਦਾ ਹੈ ਤਾਂ ਗੱਟਿਆਂ ਨੂੰ ਥੱਲਿਓਂ ਉਪਰ ਨੂੰ ਕਰਦੇ ਹਨ।

## 10. ਘਰ

ਗਜਰੇ ਦੇ ਵਿਚਕਾਰ ਚਾਰੇ ਪਾਸੇ ਸੋਲ੍ਹਾਂ ਛੇਕ ਹੁੰਦੇ ਹਨ ਜਿਸ ਵਿਚੋਂ ਦੀ ਹੋ ਕੇ ਬਦਰੀ ਜਾਂ ਬੱਦੀ ਨਿਕਲਦੀ ਹੈ। ਉਨ੍ਹਾਂ ਸੋਲ੍ਹਾਂ ਛੇਕਾਂ ਨੂੰ ਘਰ ਕਹਿੰਦੇ ਹਨ।

## 11. ਖੱਬਾ ਤਬਲਾ

ਇਹ ਮਿੱਟੀ, ਲੱਕੜੀ ਜਾਂ ਕਿਸੇ ਧਾਤੂ ਦਾ ਹੁੰਦਾ ਹੈ ਜਿਹੜਾ ਸੱਜੇ ਤਬਲੇ ਨਾਲੋਂ ਲੰਬਾਈ ਵਿਚ ਛੋਟਾ ਤੇ ਮੂੰਹ ਚੌੜਾ ਹੁੰਦਾ ਹੈ। ਇਸ ਦੇ ਮੂੰਹ ਦੀ ਚੌੜਾਈ ਜ਼ਿਆਦਾ ਹੁੰਦੀ ਹੈ। ਇਸ ਦੇ ਮੂੰਹ ਨੂੰ ਚਮੜੇ ਦੀ ਪੁੜੀ ਨਾਲ ਮੜ੍ਹਿਆ ਹੁੰਦਾ ਹੈ। ਖੱਬਾ ਤਬਲਾ ਦੋ ਪ੍ਰਕਾਰ

ਦਾ ਹੁੰਦਾ ਹੈ। ਪਹਿਲਾ ਧਾਮਾ ਜਿਹੜਾ ਕਿ ਲੱਕੜੀ ਦਾ ਬਣਿਆ ਹੁੰਦਾ ਹੈ ਅਤੇ ਇਸ ਦੀ ਪੁੜੀ 'ਤੇ ਵਜਾਉਣ ਵੇਲੇ ਆਟਾ ਲਗਾਉਂਦੇ ਹਨ। ਅਤੇ ਦੂਸਰੇ ਦਾ ਨਾਮ ਡੱਗਾ ਜਾਂ ਡੁੱਗੀ ਹੁੰਦੀ ਹੈ। ਇਸ ਦੇ ਪਤਰੇ 'ਤੇ ਸੱਜੇ ਤਬਲੇ ਵਾਂਗੂ ਸਿਆਹੀ ਲੱਗੀ ਹੁੰਦੀ ਹੈ ਪਰ ਫ਼ਰਕ ਇਤਨਾ ਹੁੰਦਾ ਹੈ ਕਿ ਸੱਜੇ ਤਬਲੇ ਦੀ ਸਿਆਹੀ ਬਿਲਕੁਲ ਵਿਚਕਾਰ ਹੁੰਦੀ ਹੈ, ਪਰ ਖੱਬੇ ਪਾਸੇ ਦੇ ਤਬਲੇ ਦੇ ਇਕ ਪਾਸੇ ਹੁੰਦੀ ਹੈ। ਬਾਕੀ ਖੱਬੇ ਤਬਲੇ ਦੇ ਵੀ ਅੱਠ ਹੀ ਅੰਗ ਹੁੰਦੇ ਹਨ ਤੇ ਇਹ ਸਭ ਸੱਜੇ ਤਬਲੇ ਦੇ ਸਮਾਨ ਹੀ ਹਨ।

# ਤਬਲਾ ਵਾਦਕ ਸਿਖਿਆਰਥੀਆਂ ਲਈ ਸੁਝਾਅ

ਇਕ ਉੱਤਮ ਤਬਲਾ ਵਾਦਕ ਬਣਨ ਦੇ ਲਈ ਕੁਝ ਸੁਝਾਅ ਦੇ ਰਹੇ ਹਾਂ। ਜਿਹੜਾ ਸਿਖਿਆਰਥੀ ਇਨ੍ਹਾਂ ਸੁਝਾਵਾਂ 'ਤੇ ਅਮਲ ਕਰ ਲਵੇਗਾ, ਉਹ ਇਕ ਚੰਗਾ ਕਲਾਕਾਰ ਤਬਲਾ ਵਾਦਕ ਬਣ ਕੇ ਸਭਾ ਵਿਚ ਮਾਣ ਪ੍ਰਾਪਤ ਕਰ ਸਕੇਗਾ।

## ਸੁਝਾਅ

1. ਵਿਦਿਆਰਥੀ ਨੂੰ ਆਪਣੇ ਗੁਰੂ ਜਾਂ ਉਸਤਾਦ ਪ੍ਰਤੀ ਅਸੀਮ ਸ਼ਰਧਾ ਹੋਣੀ ਚਾਹੀਦੀ ਹੈ ਕਿਉਂਕਿ ਵਿਦਿਆਰਥੀ ਆਪਣੇ ਗੁਰੂ ਉਪਰ ਜਿਤਨੀ ਸ਼ਰਧਾ ਰੱਖੇਗਾ, ਗੁਰੂ ਵੀ ਉਤਨਾ ਹੀ ਪ੍ਰਸੰਨ ਹੋ ਕੇ ਉਸ ਨੂੰ ਸਿੱਖਿਆ ਪ੍ਰਦਾਨ ਕਰੇਗਾ।

2. ਵਿਦਿਆਰਥੀ ਲਈ ਇਹ ਵੀ ਬਹੁਤ ਜ਼ਰੂਰੀ ਹੈ ਕਿ ਉਸ ਨੂੰ ਤਬਲਾ ਮਿਲਾਉਣ ਦਾ ਭਲੀ ਪ੍ਰਕਾਰ ਗਿਆਨ ਹੋਵੇ ਕਿਉਂਕਿ ਜਦ ਤਕ ਉਸ ਨੂੰ ਤਬਲਾ ਮਿਲਾਉਣਾ ਨਾ ਆਵੇਗਾ, ਤਦ ਤਕ ਉਹ ਆਪਣੀ ਕਲਾ ਵਿਚ ਕਿਸੇ ਪ੍ਰਕਾਰ ਵੀ ਸਫਲ ਨਹੀਂ ਹੋ ਸਕਦਾ।

3. ਸਭ ਤੋਂ ਪਹਿਲਾਂ ਇਹ ਵੇਖਣਾ ਅਤੀ ਜ਼ਰੂਰੀ ਹੈ ਕਿ ਡੱਗਾ ਨਾ ਜ਼ਿਆਦਾ ਕੱਸਿਆ ਹੋਇਆ ਹੋਵੇ ਅਤੇ ਨਾ ਹੀ ਜ਼ਿਆਦਾ ਢਿੱਲਾ ਹੋਣਾ ਚਾਹੀਦਾ ਹੈ, ਕਿਉਂਕਿ ਜਿਨ੍ਹਾਂ ਤਬਲਚੀਆਂ ਨੂੰ ਸੁਰ ਗਿਆਨ ਨਹੀਂ ਹੁੰਦਾ, ਉਹ ਜੋੜੀ ਦੀ ਆਵਾਜ਼ ਜਾਂ ਤਾਂ ਬਹੁਤ ਬੁਲੰਦ ਕਰ ਦੇਣਗੇ ਅਤੇ ਬੁਲੰਦ ਵੀ ਇਤਨੀ ਕਿ ਜੋੜੀ ਦੀ ਆਵਾਜ਼ ਖੜਕਾ ਨਾ ਬਣ ਕੇ ਕੇਵਲ ਧਮੜ-ਧਸਾ ਹੀ ਰਹਿ ਜਾਂਦਾ ਹੈ। ਕਾਰਨ ਇਹ ਹੈ ਕਿ ਉਨ੍ਹਾਂ ਦਾ ਧਾਮਾ ਜਾਂ ਡੁੱਗੀ ਬਹੁਤ ਕੱਸਿਆ ਹੋਇਆ ਹੁੰਦਾ ਹੈ ਅਤੇ ਉਸ ਦੀ ਆਵਾਜ਼ ਇਤਨੀ ਤਿੱਖੀ, ਕੌੜੀ ਅਤੇ ਬੇ-ਸੁਰੀ ਹੁੰਦੀ ਹੈ ਕਿ ਸਰੋਤਾਵਾਂ ਨੂੰ ਉਸ ਦੇ ਵਾਦਨ ਵਿਚੋਂ ਮਿਠਾਸ ਤਾਂ ਕਿਥੋਂ ਮਿਲਣੀ ਹੈ ਸਗੋਂ ਉਨ੍ਹਾਂ ਦਾ ਮਨ ਸੁਣ ਕੇ ਔਖਾ ਹੋ ਜਾਂਦਾ ਹੈ ਤੇ ਉਹ ਸਭਾ ਨੂੰ ਛੱਡਣ ਲਈ ਮਜਬੂਰ ਹੋ ਜਾਂਦੇ ਹਨ। ਇਸ ਲਈ ਇਹ ਵੇਖਣਾ ਅਤੀ ਜ਼ਰੂਰੀ ਹੈ ਕਿ ਡੱਗਾ ਨਾ ਜ਼ਿਆਦਾ ਕੱਸਿਆ ਹੋਵੇ ਤੇ ਨਾ ਹੀ ਢਿੱਲਾ। ਕਿਉਂਕਿ ਢਿੱਲੇ ਡੱਗੇ 'ਤੇ ਪੂਰੇ ਅੱਖਰਾਂ ਦੀ ਆਵਾਜ਼ ਨਹੀਂ ਨਿਕਲਦੀ ਤੇ ਬਹੁਤਾ ਸਖ਼ਤ ਕੱਸਿਆ ਹੋਇਆ ਹੋਵੇ ਤਾਂ ਕੰਮ ਵੀ ਨਹੀਂ ਦਿੰਦਾ ਤੇ ਪੁੜਾ ਪਾਟਣ ਦਾ ਵੀ ਡਰ ਰਹਿੰਦਾ ਹੈ। ਇਸ ਲਈ ਇਹ ਗੁਣ ਵਜੰਤਰੀ ਦੇ ਹੱਥ ਹੋਣਾ ਚਾਹੀਦਾ ਹੈ ਕਿ ਉਹ ਆਪਣੀ ਹਥੇਲੀ ਨਾਲ ਹੀ ਉਸ ਨੂੰ ਨਰਮ ਕਰ ਸਕੇ ਅਤੇ ਹਥੇਲੀ ਨਾਲ ਹੀ ਉਸ ਨੂੰ ਚੜ੍ਹਾ ਸਕੇ।

4. ਇਕ ਉੱਤਮ ਤਬਲਚੀ ਬਣਨ ਲਈ ਇਹ ਵੀ ਜ਼ਰੂਰੀ ਹੈ ਕਿ ਉਹ ਹਰ ਰੋਜ਼ ਨਿਯਮ ਨਾਲ ਤਬਲੇ ਦੀ ਸਾਧਨਾ ਕਰੇ। ਇਸ ਦੇ ਫਲ-ਸਰੂਪ ਉਸ ਨੂੰ ਸਾਜ਼ 'ਤੇ ਉਂਗਲੀਆਂ ਚਲਾਉਣ ਦਾ ਭਲੀ ਪ੍ਰਕਾਰ ਗਿਆਨ ਹੋ ਜਾਵੇਗਾ।

5. ਤਬਲਾ ਸਿੱਖਣ ਵਾਲੇ ਦਾ ਸਭ ਤੋਂ ਵੱਡਾ ਗੁਣ ਇਹ ਹੈ ਕਿ ਉਸ ਨੂੰ ਜੋੜੀ

'ਤੇ ਆਪਣੀਆਂ ਉਂਗਲੀਆਂ ਦਾ ਸੰਚਾਲਨ ਭਲੀ ਪ੍ਰਕਾਰ ਕਰਨਾ ਚਾਹੀਦਾ ਹੈ, ਕਿਉਂਕਿ ਉਂਗਲੀਆਂ ਦਾ ਸੰਚਾਲਨ ਚੰਗੀ ਤਰ੍ਹਾਂ ਨਾ ਹੋਣ ਦੇ ਕਾਰਨ ਬੋਲ ਸਾਫ਼ ਤੇ ਮਧੁਰ ਨਹੀਂ ਨਿਕਲਣਗੇ ਅਤੇ ਵੇਖਣ ਵਾਲੇ ਨੂੰ ਹੱਥ ਵੀ ਬੇ-ਢੰਗਾ ਜਿਹਾ ਲੱਗੇਗਾ।

ਇਸ ਲਈ ਤਬਲੇ ਵਿਚ ਮਾਹਰ ਹੋਣ ਲਈ ਵੱਖੋ-ਵੱਖਰੇ ਹੱਥ ਦੀ ਮਿਹਨਤ ਹੋਣੀ ਚਾਹੀਦੀ ਹੈ। ਮਿਹਨਤ ਕਰਨ ਵੇਲੇ ਜਦ ਬੰਦ ਬੋਲ ਵਜਾਉਣੇ ਹੋਣ ਤਾਂ ਵੱਧ ਤੋਂ ਵੱਧ ਜ਼ੋਰ ਨਾਲ ਵਜਾਉਣੇ ਚਾਹੀਦੇ ਹਨ ਅਤੇ ਹੱਥ ਨਜ਼ਦੀਕ ਰਹਿਣਾ ਚਾਹੀਦਾ ਹੈ। ਹੱਥ ਜ਼ਿਆਦਾ ਉਪਰ ਨਹੀਂ ਉਠਣਾ ਚਾਹੀਦਾ ਤਾਂ ਕਿ ਵੇਖਣ ਵਾਲੇ ਨੂੰ ਹੱਥ ਬੁਰਾ ਨਾ ਲੱਗੇ।

6. ਵਿਦਿਆਰਥੀ ਨੂੰ ਆਪਣੇ ਸਾਜ਼ ਦੇ ਵਿਸ਼ੇ ਵਿਚ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ। ਜਦ ਤਕ ਸਿਖਿਆਰਥੀ ਨੂੰ ਆਪਣੇ ਸਾਜ਼ ਦਾ ਗਿਆਨ ਨਹੀਂ ਹੋਵੇਗਾ, ਤਦ ਤਕ ਉਹ ਭਲੀ ਪ੍ਰਕਾਰ ਸਭਾ ਵਿਚ ਪ੍ਰਦਰਸ਼ਨ ਨਹੀਂ ਕਰ ਸਕੇਗਾ ਅਤੇ ਨਾ ਹੀ ਪੂਰਾ ਸਿੱਖ ਸਕੇਗਾ।

7. ਇਕ ਉੱਤਮ ਤਬਲਚੀ ਨੂੰ ਆਪਣੀ ਵਿੱਦਿਆ ਦਾ ਚਮਤਕਾਰ ਦਿਖਾਉਣ ਸਮੇਂ ਪੂਰੇ ਆਤਮ-ਵਿਸ਼ਵਾਸ ਦੇ ਨਾਲ ਤਬਲਾ ਵਜਾਉਣਾ ਚਾਹੀਦਾ ਹੈ। ਜਿਸ ਨੂੰ ਆਪਣੀ ਵਿੱਦਿਆ 'ਤੇ ਭਰੋਸਾ ਨਹੀਂ ਹੋਵੇਗਾ ਤਾਂ ਉਹ ਠੀਕ ਵਜਾਉਂਦੇ-ਵਜਾਉਂਦੇ ਵੀ ਘਬਰਾਹਟ ਦੇ ਕਾਰਨ ਗ਼ਲਤ ਵਜਾ ਦੇਵੇਗਾ।

8. ਵਿਦਿਆਰਥੀ ਜਾਂ ਵਜਾਉਣ ਵਾਲੇ ਲਈ ਕੇਵਲ ਇਹੋ ਹੀ ਜ਼ਰੂਰੀ ਨਹੀਂ ਕਿ ਉਹ ਤਬਲਾ ਭਲੀ ਪ੍ਰਕਾਰ ਵਜਾ ਸਕੇ, ਬਲਕਿ ਇਹ ਵੀ ਜ਼ਰੂਰੀ ਹੈ ਕਿ ਹੱਥ ਨਾਲ ਤਾਲੀ ਲਗਾ ਕੇ ਬੋਲਾਂ ਨੂੰ ਮੂੰਹ ਨਾਲ ਭਲੀ ਪ੍ਰਕਾਰ ਪੜ੍ਹ ਸਕੇ, ਕਿਉਂਕਿ ਬੋਲਾਂ ਨੂੰ ਮੂੰਹ ਨਾਲ ਪੜ੍ਹਨ ਨਾਲ ਤਬਲੇ ਵਜਾਉਣ ਵਿਚ ਚਾਰ ਚੰਨ੍ਹ ਲੱਗ ਜਾਂਦੇ ਹਨ।

9. ਇਕ ਸ੍ਰੇਸ਼ਟ ਤਬਲਾ ਵਾਦਕ ਬਣਨ ਦੇ ਲਈ ਇਹ ਵੀ ਜ਼ਰੂਰੀ ਹੈ ਕਿ ਉਸ ਨੂੰ ਸੰਗੀਤ ਦਾ ਭਲੀ ਪ੍ਰਕਾਰ ਗਿਆਨ ਹੋਵੇ। ਨਾਲ ਇਹ ਵੀ ਗਿਆਨ ਹੋਣਾ ਅਤੀ ਜ਼ਰੂਰੀ ਹੈ ਕਿ ਕਿਹੜੀ ਗਾਇਕੀ ਨਾਲ ਕਿਹੜੀ ਲੈਅ-ਤਾਲ ਨਾਲ ਜੋੜੀ ਵਜਾਉਣੀ ਉੱਚਿਤ ਹੈ।

10. ਵਾਦਕ ਵਿਚ ਸਭ ਤੋਂ ਵੱਡਾ ਇਹ ਗੁਣ ਹੋਣਾ ਚਾਹੀਦਾ ਹੈ ਕਿ ਤਬਲਾ ਵਜਾਉਂਦੇ ਹੋਏ ਉਸ ਦੇ ਅੰਗ ਵਿਚ ਕੋਈ ਵਿਗਾੜ ਨਾ ਆਵੇ। ਕਈ ਇਹੋ ਜਿਹੇ ਵਾਦਕਾਂ ਨੂੰ ਵੇਖਿਆ ਗਿਆ ਹੈ ਕਿ ਤਬਲਾ ਵਜਾਉਣ ਸਮੇਂ ਕਦੀ ਗਰਦਨ ਚਲਾਉਂਦੇ, ਕਦੀ ਹਿਲਾਉਂਦੇ ਹਨ, ਪਰ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦਾ ਸੰਪੂਰਨ ਵਜਾਉਣ ਦਾ ਪ੍ਰਭਾਵ ਨਸ਼ਟ ਹੋ ਜਾਂਦਾ ਹੈ।

11. ਕਲਾਕਾਰ ਨੂੰ ਆਪਣੀ ਕਲਾਕਾਰੀ ਦਾ ਪ੍ਰਦਰਸ਼ਨ ਕਰਨ ਸਮੇਂ ਇਹ ਧਿਆਨ ਰੱਖਣਾ ਅਤੀ ਜ਼ਰੂਰੀ ਹੈ ਕਿ ਸੁਣਨ ਵਾਲਿਆਂ ਸਰੋਤਿਆਂ ਦੀ ਰੁਚੀ ਕੀ ਹੈ। ਕਿਉਂਕਿ ਜਿਹੜਾ ਵੀ ਕਲਾਕਾਰ ਸੁਣਨ ਵਾਲਿਆਂ ਦੀ ਰੁਚੀ ਨੂੰ ਧਿਆਨ ਵਿਚ ਰੱਖ ਕੇ ਤਬਲਾ ਵਜਾਵੇਗਾ, ਓਹੋ ਹੀ ਆਪਣੀ ਵਿੱਦਿਆ ਵਿਚ ਜ਼ਰੂਰ ਸਫਲ ਹੋਵੇਗਾ।

12. ਵਾਦਕ ਵਿਚ ਇਤਨੀ ਸੋਝੀ ਵੀ ਹੋਣੀ ਚਾਹੀਦੀ ਹੈ ਕਿ ਗਾਇਕ ਕਰਦਾ ਕੀ ਹੈ ? ਹੁਣ ਕੀ ਕਰ ਰਿਹਾ ਹੈ ਅਤੇ ਇਸ ਤੋਂ ਬਾਅਦ ਉਸ ਨੇ ਕਿਹੜੀ ਲੈਅਕਾਰੀ ਨੂੰ ਗ੍ਰਹਿਣ ਕਰਨਾ ਹੈ ਤੇ ਕਿਹੜੇ ਪਾਸੇ ਤੁਰਨਾ ਹੈ।

13. ਬਹੁਤੇ ਤਬਲਾ ਵਾਦਕ ਗਾਇਕ ਨੂੰ ਨਾਲ ਲੈ ਕੇ ਤੁਰਨ ਦੀ ਬਜਾਇ ਆਪਣੀ ਵੱਖਰੀ ਗੁੱਡੀ ਇਕੱਲੀ ਹੀ ਆਕਾਸ਼ 'ਤੇ ਉਡਾਉਣ ਲੱਗ ਪੈਂਦੇ ਹਨ। ਇਸ ਲਈ ਹਮੇਸ਼ਾ ਗਾਇਕ ਦਾ ਹੀ ਸਾਥ ਦੇਣਾ ਚਾਹੀਦਾ ਹੈ। ਜੇਕਰ ਸੋਲੋ ਤਬਲਾ ਵਾਦਨ ਕਰਨਾ ਹੋਵੇ ਤਾਂ ਵਜਾਉਣ ਵਾਲੇ ਦੀ ਜਿਵੇਂ ਮਰਜ਼ੀ ਹੋਵੇ, ਕਰ ਸਕਦਾ ਹੈ।

14. ਤਬਲਚੀ ਵਿਚ ਇਤਨੀ ਸਿਆਣਪ ਹੋਣੀ ਚਾਹੀਦੀ ਹੈ ਕਿ ਗਾਉਣ ਵਾਲਾ ਆਪਣੀ ਕਿਹੜੀ ਆਵਾਜ਼ ਵਿਚ ਗਾ ਰਿਹਾ ਹੈ ਤੇ ਉਸ ਦੀ ਗਾਇਕੀ ਨਾਲ ਕਿਹੜੀਆਂ ਗਤਾਂ ਵਜਾਈਆਂ ਜਾਣ ਨਾਲ ਗਾਉਣ ਤੇ ਵਜਾਉਣ ਦੀ ਸ਼ੋਭਾ ਵਧ ਜਾਵੇ।

15. ਵੇਖਣ ਵਿਚ ਬਹੁਤ ਵਾਰੀ ਆਇਆ ਹੈ ਕਿ ਤਬਲੇ ਦੇ ਸੱਚੇ ਸਿਖਿਆਰਥੀ ਚੱਜ ਨਾਲ ਮਿਹਨਤ ਕਰਨ ਵਾਲੇ ਜਾਂ ਪੂਰਬਲੇ ਕਰਮਾਂ ਦੀ ਬਖ਼ਸ਼ਿਸ਼ ਦੁਆਰਾ ਸਿੱਖਣ ਵਾਲੇ ਕੋਈ ਵਿਰਲੇ ਹੀ ਹੁੰਦੇ ਹਨ। ਬਹੁਤੀ ਗਿਣਤੀ ਤਾਂ ਇਹੋ ਜਿਹਿਆਂ ਦੀ ਹੁੰਦੀ ਹੈ, ਜਿਵੇਂ ਕਿ:

> ਜਗ ਕੀ ਭੇਡਾਂ ਚਾਲ ਚਲਤੇ ਕੇ ਪਾਛੇ ਚਲੇ,
> ਪਰਮਾਰਥ ਨਾ ਸੰਭਾਲ ਦੇਖੋ ਜਗ ਕਾ ਮੁੜਤਾ।

ਜੇਕਰ ਕੋਈ ਸਿਤਾਰ ਜਾਂ ਤਬਲਾ ਵਾਦਕ ਨਾਮ ਪ੍ਰਾਪਤ ਕਰਦਾ ਹੈ, ਤਾਂ ਉਸ ਨੂੰ ਵੇਖ ਕੇ ਹਜ਼ਾਰਾਂ ਹੀ ਤਬਲਾ ਜਾਂ ਤਾਰ ਸਾਜ਼ ਸਿੱਖਣਾ ਸ਼ੁਰੂ ਕਰ ਦਿੰਦੇ ਹਨ। ਸਾਡੇ ਆਪਣੇ ਵੇਖਣ ਵਿਚ ਵੀ ਕਈ ਵਾਰ ਆਇਆ ਹੈ ਕਿ ਬਹੁਤੇ ਵਿਦਿਆਰਥੀ ਜਿਨ੍ਹਾਂ ਨੂੰ ਸੁਰ ਗਿਆਨ ਨਹੀਂ ਹੁੰਦਾ, ਉਹ ਤਬਲੇ ਨੂੰ ਸੁਰ ਨਾਲ ਮਿਲਾਉਣਾ ਸ਼ੁਰੂ ਕਰ ਦਿੰਦੇ ਹਨ। ਉਹ ਗੱਟੇ 'ਤੇ ਗੱਟਾ ਠੋਕੀ ਜਾਣਗੇ ਅਤੇ ਤਬਲੇ 'ਤੇ ਹੱਥ ਨਾਲ ਪ੍ਰਹਾਰ ਕਰਨ ਦਾ ਚੇਤਾ ਹੀ ਨਹੀਂ ਰਹਿੰਦਾ। ਕਈ ਦਫ਼ਾ ਤਬਲਾ ਇਤਨਾ ਉੱਚਾ ਚੜ੍ਹ ਜਾਂਦਾ ਹੈ ਕਿ ਠੋਕਣ ਵਾਲੇ ਨੂੰ ਪਤਾ ਹੀ ਓਦੋਂ ਲੱਗਦਾ ਹੈ ਜਦ ਕਿ ਪੁੜਾ ਪਾਟ ਕੇ ਦੋ ਟੁਕੜੇ ਹੋ ਜਾਂਦਾ ਹੈ।

ਮੇਰੇ ਆਪਣੇ ਸ਼ਾਗਿਰਦ, ਸੰਗੀਤ-ਆਸ਼ਕ, ਤਾਰ ਸਾਜ਼ ਸਿੱਖਣ ਵਾਲੇ ਜਾਂ ਤਾਨਪੁਰੇ ਨਾਲ ਅਭਿਆਸ ਕਰਨ ਵਾਲੇ, ਬਗ਼ੈਰ ਸੁਰ ਤੋਂ ਜਦ ਉਨ੍ਹਾਂ ਦੇ ਕੰਨ ਇਹ ਦੱਸ ਹੀ ਨਹੀਂ ਸਕਦੇ ਕਿ ਸੁਰ ਕਿਥੇ ਹੈ ਤੇ ਤਾਰ ਕਿਤਨਾ ਉੱਚਾ ਚੜ੍ਹ ਗਿਆ ਹੈ; ਪਤਾ ਤਦ ਲੱਗਦਾ ਹੈ ਜਦ ਤਾਰ ਟੁਕੜੇ-ਟੁਕੜੇ ਹੋ ਜਾਂਦਾ ਹੈ। ਇਹੋ ਜਿਹੇ ਵਿਦਿਆਰਥੀਆਂ ਕੋਲੋਂ ਕਈ-ਕਈ ਤਬਲੇ, ਕਈਆਂ ਕੋਲੋਂ ਚੋਖੀਆਂ ਤਾਰਾਂ ਟੁੱਟਦੀਆਂ ਵੇਖੀਆਂ ਗਈਆਂ ਹਨ।

ਅਖ਼ੀਰ ਵਿਚ ਅਸੀਂ ਕਹਿ ਸਕਦੇ ਹਾਂ ਕਿ ਜਿਹੜਾ ਵਿਦਿਆਰਥੀ ਜਾਂ ਜੋੜੀ ਵਜਾਉਣ ਵਾਲਾ ਉਪਰੋਕਤ ਦੱਸੇ ਗਏ ਸੁਝਾਵਾਂ ਨੂੰ ਮੰਨੇਗਾ, ਓਹੋ ਹੀ ਇਕ ਸਭ ਤੋਂ ਉੱਤਮ ਤਬਲਚੀ ਕਹਾਉਣ ਦੇ ਯੋਗ ਹੋ ਸਕਦਾ ਹੈ ਅਤੇ ਜਿਹੜਾ ਵਿਦਿਆਰਥੀ ਜਾਂ ਵਾਦਕ ਉਪਰੋਕਤ ਵਿਚਾਰ ਧਾਰਨ ਨਹੀਂ ਕਰੇਗਾ ਤਾਂ ਉਹ ਕਦੇ ਵੀ ਆਪਣੀ ਕਲਾ ਵਿਚ ਮੁਹਾਰਤ ਨਹੀਂ ਪਾ ਸਕਦਾ। ਇਸ ਲਈ ਸਾਰੇ ਵਿਦਿਆਰਥੀ ਉਪਰਲੇ ਵਿਚਾਰਾਂ ਨੂੰ ਹਾਸਲ ਕਰ ਕੇ ਅਤੇ ਨਿਯਮਤ ਰੂਪ ਨਾਲ ਸਾਧਨਾ ਕਰ ਕੇ ਜਗਤ ਵਿਚ ਪੂਰਨ ਕਲਾਕਾਰ ਬਣ ਸਕਦੇ ਹਨ।

# ਤਬਲਾ ਸਿੱਖਣ ਦੀ ਵਿਧੀ

ਤਬਲਾ ਸਿੱਖਣ ਦਾ ਤਰੀਕਾ ਜੋ ਅਸੀਂ ਇਸ ਕਿਤਾਬ ਵਿਚ ਦੇ ਰਹੇ ਹਾਂ, ਉਹ ਬਾਕੀ ਸਭ ਕਿਤਾਬਾਂ ਨਾਲੋਂ ਵੱਖਰਾ ਹੈ। ਸਭ ਤੋਂ ਪਹਿਲਾਂ ਅਭਿਆਸ ਕਰਨ ਦਾ ਢੰਗ ਦੱਸ ਰਹੇ ਹਾਂ।

ਤਬਲੇ ਦੇ ਦੋ ਹਿੱਸੇ ਹੁੰਦੇ ਹਨ। ਇਕ ਸੱਜਾ ਤਬਲਾ, ਦੂਸਰਾ ਖੱਬਾ ਤਬਲਾ ਜਾਂ ਡੁੱਗੀ। ਸੱਜੇ ਤਬਲੇ ਨੂੰ ਸੱਜੇ ਹੱਥ ਨਾਲ ਅਤੇ ਖੱਬੇ ਤਬਲੇ ਨੂੰ ਖੱਬੇ ਹੱਥ ਨਾਲ ਵਜਾਇਆ ਜਾਂਦਾ ਹੈ। ਇਸੇ ਪ੍ਰਕਾਰ ਤਬਲੇ 'ਤੇ ਵਜਾਉਣ ਵਾਲੇ ਬੋਲ ਵੀ ਦੋ ਪ੍ਰਕਾਰ ਦੇ ਹੁੰਦੇ ਹਨ। ਇਕ ਸੱਜੇ ਹੱਥ ਨਾਲ ਵਜਾਉਣ ਵਾਲੇ ਤੇ ਦੂਸਰੇ ਖੱਬੇ ਹੱਥ ਨਾਲ ਵਜਾਉਣ ਵਾਲੇ।

ਸੋ ਸਭ ਤੋਂ ਪਹਿਲਾਂ ਸਿਰਫ਼ ਸੱਜੇ ਹੱਥ ਦੇ ਬੋਲਾਂ ਦਾ ਹੀ ਅਭਿਆਸ ਕਰਨਾ ਚਾਹੀਦਾ ਹੈ। ਜਿਵੇਂ ਤਾ ਤੀ, ਤਾ ਤੀ, ਤਿੰ ਤਿੰ ਤਾ ਤਾ, ਤਿੰ ਤਿੰ ਤਾ ਤਾ, ਤਾ ਤੀ, ਆਦਿਕ। ਇਸ ਅਭਿਆਸ ਨੂੰ ਦੋ-ਦੋ, ਤਿੰਨ-ਤਿੰਨ ਘੰਟੇ ਰੋਜ਼ ਨਿਯਮ ਨਾਲ ਵਜਾਉਣਾ ਚਾਹੀਦਾ ਹੈ। ਫਿਰ ਇਕੱਲੇ ਖੱਬੇ ਹੱਥ ਦਾ ਅਭਿਆਸ ਕਰਨਾ ਚਾਹੀਦਾ ਹੈ। ਜਿਵੇਂ ਗੇ, ਘੇ, ਕੇ, ਕੈ, ਕਾ, ਕੱਕ, ਆਦਿਕ।

ਪਰ ਇਸ ਅਭਿਆਸ ਕਰਨ ਤੋਂ ਪਹਿਲਾਂ ਕਿਸੇ ਉਸਤਾਦ ਦੀ ਸੰਗਤ ਹੋਣੀ ਜ਼ਰੂਰੀ ਹੈ। ਕਿਉਂਕਿ ਜਦ ਤਕ ਕੰਨਾਂ ਨੂੰ ਇਹ ਪਤਾ ਨਾ ਲੱਗ ਜਾਵੇ ਕਿ 'ਤਾ, ਤਿ, ਕੇ, ਘੇ, ਤਿਟ, ਗਿਨ' ਆਦਿਕ ਬੋਲਾਂ ਦੀ ਆਵਾਜ਼ ਕਿਹੋ ਜਿਹੀ ਹੈ, ਅਤੇ ਜਿੰਨਾ ਚਿਰ ਕਿਸੇ ਉਸਤਾਦ ਦੇ ਰਾਹੀਂ ਇਹ ਆਵਾਜ਼ ਤੁਹਾਡੇ ਕੰਨਾਂ ਵਿਚ ਨਹੀਂ ਪੈਂਦੀ ਅਤੇ ਤੁਹਾਡੇ ਕੰਨ ਇਨ੍ਹਾਂ ਆਵਾਜ਼ਾਂ ਨੂੰ ਪਹਿਚਾਣ ਨਹੀਂ ਲੈਂਦੇ, ਓਨਾ ਚਿਰ ਤਬਲੇ ਦਾ ਅਭਿਆਸ ਕਰਨਾ ਨਿਸਫਲ ਹੈ।

ਅਸਲੀ ਨੁਕਤਾ ਤਾਂ ਇਹੋ ਹੀ ਹੈ ਕਿ ਪਹਿਲੇ ਤਬਲੇ ਦੇ ਜੋ ਦਸ ਅੱਖਰ ਹਨ, ਉਨ੍ਹਾਂ ਦੀ ਪੂਰੀ ਪਹਿਚਾਣ ਕਿਸੇ ਉਸਤਾਦ ਕੋਲੋਂ ਹੋਵੇ। ਫਿਰ ਸਾਰਾ ਤਬਲਾ ਕਿਸੇ ਕਿਤਾਬ ਤੋਂ ਵੇਖ ਕੇ ਸਿੱਖਿਆ ਜਾ ਸਕਦਾ ਹੈ। ਸੋ ਜਦ ਤੁਹਾਡਾ ਸੱਜੇ ਤੇ ਖੱਬੇ ਹੱਥ ਦੀਆਂ ਉਂਗਲੀਆਂ ਦਾ ਅਭਿਆਸ ਪੂਰੀ ਤਰ੍ਹਾਂ ਹੋ ਜਾਵੇ, ਉਪਰੰਤ ਦੋਹਾਂ ਹੱਥਾਂ ਵਾਲੇ ਬੋਲਾਂ ਦਾ ਅਭਿਆਸ ਕਰਕੇ ਫਿਰ ਗਤ ਸ਼ੁਰੂ ਕੀਤੀ ਜਾਵੇ। ਅਭਿਆਸ ਵਿਚ ਆਪਣੀ ਮੁਦਰਾ ਦਾ ਧਿਆਨ ਰੱਖਣਾ ਅਤੀ ਜ਼ਰੂਰੀ ਹੈ। ਬਹੁਤੇ ਤਬਲਾ ਸਿੱਖਣ ਵਾਲੇ ਤਬਲਾ ਨਿਵਾਜ਼ ਬਣਨ ਲਈ ਅੱਧੇ-ਅੱਧੇ ਕਿੱਲੋ ਦੇ ਵਜ਼ਨੀ ਲੋਹੇ ਦੇ ਕੜੇ ਦੋਨਾਂ ਹੱਥਾਂ ਵਿਚ ਪਾਉਂਦੇ ਹਨ, ਤਾਂ ਕਿ ਹੱਥ ਅਤੇ ਉਂਗਲੀਆਂ ਜ਼ਿਆਦਾ ਕੰਮ ਕਰਨ ਅਤੇ ਤਬਲੇ ਲਈ ਇਹ ਗੱਲ ਮਹੱਤਵਪੂਰਨ ਵੀ ਹੈ। ਅਸਾਂ ਨੇ ਆਪ ਵੀ ਇਹ ਪ੍ਰਤੱਖ ਕਿਰਿਆ ਕਰਕੇ ਵੇਖੀ ਹੈ ਅਤੇ ਆਪਣੇ ਵਿਦਿਆਰਥੀਆਂ ਕੋਲੋਂ ਵੀ ਇਸ ਤਰ੍ਹਾਂ ਅਭਿਆਸ ਕਰਵਾਇਆ ਹੈ।

# ਤਬਲੇ ਦੇ ਅੱਖਰ ਜਾਂ ਵਰਣ

ਜਿਵੇਂ ਉਪਰੋਕਤ ਦੱਸ ਆਏ ਹਾਂ ਕਿ ਡਉਰੂ ਦੇ ਚੌਦਾਂ ਅੱਖਰ ਹੁੰਦੇ ਹਨ, ਤਿਵੇਂ ਹੀ ਤਬਲੇ ਦੇ ਵੀ ਮੁੱਖ ਦਸ ਅੱਖਰ ਹੀ ਹੁੰਦੇ ਹਨ। ਪਰ ਕਈ ਵਿਦਵਾਨ ਸਤਾਰਾਂ ਜਾਂ ਬੱਤੀ ਅੱਖਰ ਵੀ ਮੰਨਦੇ ਹਨ ਪਰ ਪ੍ਰਚਲਿਤ ਅੱਖਰ ਦਸ ਹੀ ਹਨ। ਇਨ੍ਹਾਂ ਦਸਾਂ ਅੱਖਰਾਂ ਨੂੰ ਜੋੜ ਕੇ ਅੱਗੇ ਪਿੱਛੇ ਕਰ ਕੇ ਤਾਲਾਂ ਦੇ ਬੋਲਾਂ ਦਾ ਵਿਸਥਾਰ ਕੀਤਾ ਜਾਂਦਾ ਹੈ ਅਤੇ ਅਣਗਿਣਤ ਤਾਲ ਬਣਾਏ ਜਾਂਦੇ ਹਨ।

ਜਿਵੇਂ ਇੰਗਲਿਸ਼ ਦੇ ਅਲਫ਼ਾਬੈੱਟ ਵਿਚ ਕੁਲ 26 ਅੱਖਰ ਮੰਨੇ ਜਾਂਦੇ ਹਨ, ਪਰ ਉਸ ਦਾ ਵਿਸਥਾਰ ਕਈਆਂ ਅੱਖਰਾਂ ਨੂੰ ਜੋੜ-ਜੋੜ ਕੇ ਕੀਤਾ ਜਾਂਦਾ ਹੈ। ਜਿਸ ਤਰ੍ਹਾਂ ਇਸ ਵਿਚ 'ਛ' ਅਤੇ 'ਘ' ਅੱਖਰ ਨਹੀਂ ਹਨ, ਪਰ 'ਸੀ' ਦੇ ਨਾਲ ਦੋ ਐੱਚ ਲਗਾ ਕੇ 'ਛੱਛੇ' ਦੀ ਆਵਾਜ਼ ਅਤੇ 'ਜੀ' ਦੇ ਨਾਲ ਐੱਚ ਜੋੜ ਕੇ 'ਘੱਘੇ' ਦੀ ਆਵਾਜ਼ ਪ੍ਰਾਪਤ ਕੀਤੀ ਜਾਂਦੀ ਹੈ। ਦੂਸਰੀ ਉਦਾਹਰਣ ਪੰਜਾਬੀ ਵਿਚ ਕੁਲ ਪੈਂਤੀ ਅੱਖਰ ਹੁੰਦੇ ਹਨ ਪਰ ਉਸ ਦਾ ਵਿਸਥਾਰ ਕਰਨ ਲਈ ਲਗਾਂ, ਮਾਤਰਾ, ਅੱਧਕ, ਬਿੰਦੀ, ਟਿੱਪੀ ਦੀ ਵਰਤੋਂ ਕਰ ਕੇ ਪੰਜਾਬੀ ਦੀ ਲਿਖਤ ਦਾ ਵਿਸਥਾਰ ਕੀਤਾ ਜਾਂਦਾ ਹੈ। ਗਾਇਨ ਵਿਚ ਵੀ ਸਿਰਫ਼ ਸੱਤ ਸੁਰ ਹੀ ਹੁੰਦੇ ਹਨ, ਪਰ ਉਸ ਦਾ ਵਿਸਥਾਰ ਸੁਰਾਂ ਨੂੰ ਅੱਗੇ ਪਿੱਛੇ ਕਰ ਕੇ ਕੋਮਲ, ਤੀਬਰ ਦੇ ਅਨੁਸਾਰ ਅਨੇਕਾਂ ਰਾਗ ਬਣਾਏ ਜਾਂਦੇ ਹਨ।

ਇਸੇ ਤਰ੍ਹਾਂ ਤਬਲੇ ਦੇ ਵੀ ਦਸ ਵਰਣ ਹੀ ਹਨ। ਪਰ ਉਨ੍ਹਾਂ ਨੂੰ ਅੱਗੇ ਪਿੱਛੇ ਕਰ ਕੇ, ਇਕ ਨੂੰ ਦੂਸਰੇ ਨਾਲ ਜੋੜਨ ਨਾਲ ਕਈ ਨਵੇਂ-ਨਵੇਂ ਅੱਖਰ ਬਣਾ ਲਏ ਜਾਂਦੇ ਹਨ, ਜਿਨ੍ਹਾਂ ਨੂੰ ਉਪਵਰਣ ਵੀ ਕਹਿੰਦੇ ਹਨ। ਤਬਲਾ ਵਾਦਕ ਆਪਣੀ ਕਲਾਕਾਰੀ ਨਾਲ ਇਕ ਅੱਖਰ ਵਿਚ ਡਿਉਢਾ, ਦੁਗਣਾ, ਤਿਗਣਾ, ਚੌਗੁਣਾ ਕਰ ਕੇ ਕਈ ਅੱਖਰ ਬਣਾ ਲੈਂਦੇ ਹਨ ਅਤੇ ਇਨ੍ਹਾਂ ਬੋਲ ਅੱਖਰਾਂ ਦੁਆਰਾ ਹੀ ਅਨੇਕਾਂ ਤਾਲਾਂ ਦੀ ਰਚਨਾ ਕੀਤੀ ਜਾਂਦੀ ਹੈ।

ਤਬਲੇ 'ਤੇ ਵੱਜਣ ਵਾਲੇ ਮੁੱਖ ਕੇਵਲ ਦਸ ਬੋਲ ਹੀ ਹਨ, ਜਿਨ੍ਹਾਂ ਵਿਚੋਂ ਛੇ ਬੋਲ ਸੱਜੇ ਹੱਥ ਦੇ, ਦੋ ਬੋਲ ਖੱਬੇ ਹੱਥ ਦੇ ਅਤੇ ਦੋ ਬੋਲ ਦੋਨਾਂ ਹੱਥਾਂ ਨਾਲ ਇਕੱਠੇ ਵੱਜਦੇ ਹਨ।

## ਸੱਜੇ ਹੱਥ ਦੇ ਬੋਲ

(1) ਦਿੰ ਜਾਂ ਥੂੰ; (2) ਨਾ ਜਾਂ ਤਾ; (3) ਰੇ ਜਾਂ ਟੇ; (4) ਤੂੰ (5) ਤੀ ਜਾਂ ਤੇ; (6) ਤਿੰ ਜਾਂ ਤੀ।

## ਖੱਬੇ ਹੱਥ ਦੇ ਬੋਲ

(1) ਕੇ, ਕਿ, ਕ, ਜਾਂ ਕੱਕ; (2) ਘੇ ਜਾਂ ਗੇ।

## ਦੋਵੇਂ ਹੱਥਾਂ ਦੇ ਇਕੱਠੇ ਬੋਲ

(1) ਧਿੰ; (2) ਧਾ।

## ਖੁੱਲ੍ਹੇ ਅਤੇ ਬੰਦ ਬੋਲ

ਜਿਨ੍ਹਾਂ ਬੋਲਾਂ ਨੂੰ ਵਜਾਉਣ ਤੋਂ ਬਾਅਦ ਤਬਲੇ ਦੀ ਗੂੰਜ ਸੁਣਾਈ ਦਿੰਦੀ ਰਹੇ, ਉਨ੍ਹਾਂ ਨੂੰ ਖੁੱਲ੍ਹੇ ਬੋਲ ਅਤੇ ਜਿਨ੍ਹਾਂ ਬੋਲਾਂ ਦੇ ਵੱਜਣ ਤੋਂ ਬਾਅਦ ਗੂੰਜ ਸਮਾਪਤ ਹੋ ਜਾਵੇ, ਉਨ੍ਹਾਂ ਨੂੰ ਬੰਦ ਬੋਲ ਕਹਿੰਦੇ ਹਨ।

ਤਬਲੇ ਵਿਚ ਕੁਝ ਬੋਲ ਇਸ ਤਰ੍ਹਾਂ ਦੇ ਵੀ ਹੁੰਦੇ ਹਨ ਜਿਨ੍ਹਾਂ ਨੂੰ ਪੜ੍ਹਿਆ ਹੋਰ ਤਰ੍ਹਾਂ ਜਾਂਦਾ ਹੈ ਪਰ ਵੱਜਣ ਵਿਚ ਫ਼ਰਕ ਹੁੰਦਾ ਹੈ। ਜਿਹੜੇ ਕਿ ਇਸ ਤਰ੍ਹਾਂ ਹਨ:

| ਲੜੀ ਨੰ: ਪੜ੍ਹਨ ਵਾਲੇ ਬੋਲ | ਵਜਾਉਣ ਵਾਲੇ ਬੋਲ | ਲੜੀ ਨੰ: ਪੜ੍ਹਨ ਵਾਲੇ ਬੋਲ | ਵਜਾਉਣ ਵਾਲੇ ਬੋਲ |
|---|---|---|---|
| 1. ਧੂੰ | ਦੀ ਅਤੇ ਧਾ | 14. ਤਕਾਧੂੰਗਾ | ਕੱਤਾ-ਧੱਤਾ |
| 2. ਕਤ-ਕਤ | ਤਕ-ਤਕ | 15. ਤਕਿਟਤਕ | ਕਿਤਿਟ ਕੱਤਾ |
| 3. ਗਦੀ ਗਿਨਾ | ਧਦਿਗਿਨਾ | 16. ਧਿਰਕਿਟ ਤਕ | ਧਿਰਧਿਰ-ਕਿਟ |
| 4. ਤਕ-ਧਾ | ਕੱਤ-ਧਾ | 17. ਤਿਰਕਿਟਿ ਤਕਤਾ | ਤਿਟਕਤਿਟ ਕੱਤਾ |
| 5. ਧੜ੍ਹਾਨ | ਗਤਾਨ | 18. ਧਿੰਤਿਰਕਿਟ ਤਕ | ਧਾਤਿਟਕਤਿਦਕ |
| 6. ਧਿਲ੍ਹਾਨ | ਘਤਾਨ | ਸਾਂਝੇ ਬੋਲ ਬੋਲਣ ਤੇ ਵੱਜਣ ਵਾਲੇ | |
| 7. ਕਿੜ-ਧਾ | ਕਿਟ ਧਾ | 19. ਗਿਨਾ | ਗਿਨਾ |
| 8. ਤਕ-ਧੇ | ਕੱਤੁ-ਧੇ | 20. ਕਿਨਾ | ਕਿਨਾ |
| 9. ਕ੍ਰਿਧਾਨ | ਕਿੱਟ-ਧਾਨ | 21. ਤਿਟ ਤਾ | ਤਿਟਤਾ |
| 10. ਕਿੜ ਨਾ | ਕਾਤਿ-ਨਾ | 22. ਧਿਟ-ਨਾ | ਧਿਟ ਨਾ |
| 11. ਤਿਟਕਤਾ | ਕਿਟਤਕ | 23. ਦਿੰਤਾ | ਦਿੰਤਾ |
| 12. ਧੁਮਕਿਟ | ਧਦਿਕਿਟ | 24. ਨਾਟੇ | ਨਾਟੇ |
| 13. ਕ੍ਰਿਧਾ-ਕਿਟ | ਕਿਟਤਾ-ਤਿਟ | | |

# ਬੋਲ ਕੱਢਣ ਦੀ ਵਿਧੀ

ਉਂਗਲੀਆਂ ਨੂੰ ਨੰਬਰਵਾਰ ਵਰਤਣ ਲਈ ਚਿੰਨ੍ਹ ਇਸ ਤਰ੍ਹਾਂ ਹਨ:

ਹੱਥ ਦੀਆਂ ਪੰਜ ਉਂਗਲਾਂ ਹੁੰਦੀਆਂ ਹਨ। ਇਸ ਲਈ ਅੰਗੂਠਾ ਨੰਬਰ ਇਕ, ਅੰਗੂਠੇ ਦੇ ਨਾਲ ਦੀ ਤਰਜਨੀ ਨੰਬਰ ਦੋ, ਵਿਚਕਾਰਲੀ ਭਾਵ ਕਿ ਮੱਧਮਾਂ ਦਾ ਨੰਬਰ ਤਿੰਨ, ਅਨਾਮਿਕਾ ਨੰਬਰ ਚਾਰ ਅਤੇ ਚੀਚੀ ਉਂਗਲ ਨੰਬਰ ਪੰਜ ਦੀ ਨਿਸ਼ਾਨੀ ਦੱਸਾਂਗੇ।

## ਕੇਵਲ ਸੱਜੇ ਹੱਥ ਦੇ ਤਬਲੇ ਦੇ ਬੋਲ

1. ਦਿੰ ਜਾਂ ਥੂੰ—ਸੱਜੇ ਹੱਥ ਦੀਆਂ ਪੰਜੇ ਉਂਗਲੀਆਂ ਨੂੰ ਮਿਲਾ ਕੇ ਗੱਦੀ ਦੁਆਰਾ ਅਰਥਾਤ ਗੁੱਟ ਦੇ ਅਗਲੇ ਹਿੱਸੇ ਨਾਲ ਸਿਆਹੀ ਦੇ ਉੱਤੇ ਜ਼ੋਰਦਾਰ ਠੋਕਰ ਮਾਰ ਕੇ ਹੱਥ ਦੀਆਂ ਉਂਗਲੀਆਂ ਉਪਰ ਚੁੱਕ ਲੈਣੀਆਂ ਚਾਹੀਦੀਆਂ ਹਨ। ਪਰ ਉਂਗਲੀਆਂ ਤੋਂ ਥੱਲੇ ਗੁੱਟ ਦਾ ਅਗਲਾ ਹਿੱਸਾ ਜਿਸ ਨੂੰ ਗੱਦੀ ਵੀ ਕਹਿੰਦੇ ਹਨ ਉਸ ਨੂੰ ਚਾਟੀ ਉੱਤੇ ਹੀ ਰਹਿਣਾ ਚਾਹੀਦਾ ਹੈ।

2. ਨਾ ਜਾਂ ਤਾ—ਖ਼ਾਲੀ ਸੱਜੇ ਤਬਲੇ 'ਤੇ ਨੰਬਰ ਦੋ ਦੀ ਉਂਗਲੀ ਚਾਂਟੀ 'ਤੇ ਮਾਰਨ ਨਾਲ 'ਤਾ' ਜਾਂ 'ਨਾ' ਨਿਕਲਦਾ ਹੈ। ਪਰ ਇਤਨਾ ਧਿਆਨ ਜ਼ਰੂਰ ਰੱਖਣਾ ਚਾਹੀਦਾ ਹੈ ਕਿ ਚਾਂਟੀ ਜਾਂ ਕਿਨਾਰੇ 'ਤੇ ਮਾਰਨ ਤੋਂ ਬਾਅਦ ਉਂਗਲੀ ਜਲਦੀ ਚੱਕ ਲੈਣੀ ਚਾਹੀਦੀ ਹੈ, ਉਸ ਦੇ ਉਪਰ ਟਿਕੀ ਨਾ ਰਹੇ। ਤੀਸਰੇ ਨੰਬਰ ਦੀ ਉਂਗਲ ਤਬਲੇ ਦੇ ਨਾਲ ਨਾ ਲੱਗੇ ਅਤੇ ਉਪਰ ਉਠੀ ਰਵ੍ਹੇ ਪਰ ਨੰਬਰ ਚਾਰ ਅਤੇ ਪੰਜ ਨੰਬਰ ਦੀਆਂ ਉਂਗਲੀਆਂ ਤਬਲੇ 'ਤੇ ਟਿਕੀਆਂ ਰਹਿਣੀਆਂ ਚਾਹੀਦੀਆਂ ਹਨ। 'ਨਾ' ਜਾਂ 'ਤਾ' ਅੱਖਰ ਇਕ ਹੀ ਥਾਂ ਤੋਂ ਨਿਕਲਦਾ ਹੈ। ਸਿਰਫ਼ ਟੁਕੜਿਆਂ ਦੇ ਅਨੁਸਾਰ ਕਦੀ-ਕਦੀ 'ਤਾ' ਬੋਲ ਲਵ 'ਤੇ ਵਜਾਇਆ ਜਾਂਦਾ ਹੈ।

3. ਰੇ ਜਾਂ ਟੇ—ਨੰਬਰ ਦੋ ਦੀ ਉਂਗਲੀ ਨਾਲ 'ਤੀ' ਜਾਂ 'ਤੇ' ਦੇ ਬੋਲ ਵਜਾਉਣ ਵਾਲੀ ਥਾਂ 'ਤੇ ਸਿਆਹੀ ਦੇ ਵਿਚਕਾਰ ਠੋਕਰ ਮਾਰਨ ਨਾਲ ਨਿਕਲਦਾ ਹੈ। 'ਤੀ' ਜਾਂ 'ਟੇ' ਤਿੰਨ, ਚਾਰ, ਪੰਜ ਨੰਬਰ ਦੀਆਂ ਉਂਗਲੀਆਂ ਨੂੰ ਇਕੱਠੀਆਂ ਸਿਆਹੀ ਦੇ ਵਿਚਕਾਰ ਆਘਾਤ ਕਰਨ ਨਾਲ ਵੀ ਕੱਢਿਆ ਜਾਂਦਾ ਹੈ।

4. ਤੂੰ—ਸਿਆਹੀ ਦੇ ਕਿਨਾਰੇ ਸੱਜੇ ਪਾਸੇ ਦੇ ਵਿਚਕਾਰ ਕਰ ਕੇ ਨੰਬਰ ਦੋ ਦੀ ਉਂਗਲੀ ਮਾਰਨ ਨਾਲ 'ਤੂੰ' ਅੱਖਰ ਦੀ ਉਤਪਤੀ ਹੁੰਦੀ ਹੈ।

5. ਤੀ ਜਾਂ ਤੇ—ਸਿਆਹੀ ਦੇ ਬਿਲਕੁਲ ਵਿਚਕਾਰ ਤਿੰਨ ਨੰਬਰ ਦੀ ਉਂਗਲੀ ਨਾਲ ਠੋਸ ਆਘਾਤ ਕਰਨ ਨਾਲ ਵੱਜਦਾ ਹੈ।

6. ਤਿੰ ਜਾਂ ਤੀ—ਕੇਵਲ ਸੱਜੇ ਤਬਲੇ ਵਿਚ ਦੋ ਨੰਬਰ ਦੀ ਉਂਗਲੀ ਨੂੰ 'ਲ਼ਵ' 'ਤੇ ਮਾਰਨ ਨਾਲ ਨਿਕਲੇਗਾ। 'ਤਿੰ' ਜਾਂ 'ਤੀ' ਦੋਨੋਂ ਲਵ 'ਤੇ ਹੀ ਵਜਾਏ ਜਾਂਦੇ ਹਨ।

## ਖੱਬੇ ਹੱਥ ਦੇ ਡੱਗੇ ਜਾਂ ਧਾਮੇ ਦੇ ਬੋਲ

7. ਕ, ਕੇ, ਕੀ, ਕੱਕ—ਇਹ ਚਾਰੇ ਨਾਮ ਇੱਕੋ ਅੱਖਰ ਦੇ ਹਨ। ਖੱਬੇ ਹੱਥ ਦੀਆਂ ਉਂਗਲੀਆਂ ਨੂੰ ਮਿਲਾ ਕੇ ਇਕੱਠੀਆਂ ਮਾਰਨ ਨਾਲ 'ਕ, ਕੇ, ਕੀ, ਕੱਕ' ਆਦਿਕ ਅੱਖਰ ਨਿਕਲਦਾ ਹੈ।

8. ਗੇ, ਘੇ—ਖੱਬੇ ਹੱਥ ਦੀਆਂ ਦੋ ਤੇ ਤਿੰਨ ਨੰਬਰ ਦੀਆਂ ਉਂਗਲਾਂ ਨੂੰ ਲਵ 'ਤੇ ਮਾਰਨ ਨਾਲ 'ਗੇ' ਜਾਂ 'ਘੇ' ਅੱਖਰ ਨਿਕਲਦਾ ਹੈ ਪਰ ਕਈ ਤਿੰਨ ਤੇ ਚਾਰ ਨੰਬਰ ਦੀਆਂ ਉਂਗਲਾਂ ਦਾ ਵੀ ਪ੍ਰਯੋਗ ਕਰਦੇ ਹਨ। ਪਰ ਇਸ ਗੱਲ ਦਾ ਜ਼ਰੂਰ ਧਿਆਨ ਰੱਖਣਾ ਚਾਹੀਦਾ ਹੈ ਕਿ ਕਲਾਈ ਦੇ ਉੱਪਰ ਦਾ ਗੁੱਟ ਸਿਆਹੀ ਦੇ ਪਿੱਛੇ ਹੀ ਰੱਖਿਆ ਜਾਵੇ।

## ਦੋਵੇਂ ਹੱਥਾਂ ਨਾਲ ਇਕੱਠੇ ਵੱਜਣ ਵਾਲੇ ਬੋਲ

9. ਧਿੰ—ਸੱਜੇ ਤਬਲੇ 'ਤੇ ਸੱਜੇ ਹੱਥ ਨਾਲ ਦੋ ਨੰਬਰ ਦੀ ਉਂਗਲ ਅਤੇ ਖੱਬੇ ਹੱਥ ਦੀ ਦੋ ਨੰਬਰ ਦੀ ਉਂਗਲ ਦੋਵੇਂ ਇਕੱਠੀਆਂ ਲਵ 'ਤੇ ਮਾਰਨ ਨਾਲ 'ਧਿੰ' ਸ਼ਬਦ ਨਿਕਲਦਾ ਹੈ।

10. ਧਾ—ਸੱਜੇ ਹੱਥ ਦੀ ਦੋ ਨੰਬਰ ਦੀ ਉਂਗਲ ਅਤੇ ਖੱਬੇ ਹੱਥ ਦੀ ਵੀ ਦੋ ਨੰਬਰ ਦੀ ਉਂਗਲ ਇਕੱਠੀਆਂ ਚਾਂਟੀ 'ਤੇ ਮਾਰਨ ਨਾਲ 'ਧਾ' ਸ਼ਬਦ ਨਿਕਲਦਾ ਹੈ।

11. ਤਿਰਕਿਟ—ਖ਼ਾਲੀ ਸੱਜੇ ਤਬਲੇ ਦੀ ਸਿਆਹੀ ਉਪਰ ਨੰਬਰ ਤਿੰਨ ਦੀ ਉਂਗਲ ਜਾਂ ਤਿੰਨ ਅਤੇ ਚਾਰ ਨੰਬਰ ਦੀਆਂ ਦੋਨੋਂ ਇਕੱਠੀਆਂ ਉਂਗਲਾਂ ਨਾਲ ਦਬਾ ਕੇ ਵਜਾਉਣ ਨਾਲ 'ਤਿ' ਅੱਖਰ ਨਿਕਲਦਾ ਹੈ। ਫਿਰ ਦੋ ਨੰਬਰ ਦੀ ਉਂਗਲੀ ਨੂੰ ਉਸੇ ਥਾਂ 'ਤੇ ਦਬਾ ਕੇ ਵਜਾਉਣ ਨਾਲ 'ਰ' ਸ਼ਬਦ ਬਣਦਾ ਹੈ। ਜਦ 'ਰ' ਵਜਾਉਣਾ ਹੋਵੇ, ਪਹਿਲੀਆਂ ਦੋਨੋਂ ਉਂਗਲੀਆਂ ਤਬਲੇ ਤੋਂ ਉਠਾ ਲੈਣੀਆਂ ਚਾਹੀਦੀਆਂ ਹਨ। ਇਸ ਤੋਂ ਬਾਅਦ ਖੱਬੇ ਤਬਲੇ ਦੀ ਸਿਆਹੀ 'ਤੇ ਸਾਰੀਆਂ ਉਂਗਲਾਂ ਅੰਗੂਠੇ ਸਹਿਤ ਜੋੜ ਕੇ ਥਪਕਾ ਭਾਵ ਕਿ ਧੱਪਾ ਮਾਰਨ ਨਾਲ 'ਕਿ' ਬੋਲ ਵੱਜਦਾ ਹੈ ਅਤੇ ਪਹਿਲੇ ਜਿਸ ਤਰ੍ਹਾਂ 'ਤਿ' ਵਜਾਇਆ ਸੀ ਉਸੇ ਤਰ੍ਹਾਂ 'ਟ' ਅੱਖਰ ਵੀ ਕੱਢਿਆ ਜਾਂਦਾ ਹੈ। ਚਾਰੇ ਬੋਲ ਇਸ ਤਰ੍ਹਾਂ ਜਦ ਤਰਤੀਬ ਅਨੁਸਾਰ ਵਜਾਏ ਜਾਣ ਤਾਂ 'ਤਿਰਕਿਟ' ਵਰਣ ਬਣ ਜਾਂਦਾ ਹੈ।

## ਸੰਗਤ ਕਰਨਾ

ਸੰਗਤ ਦਾ ਅਰਥ ਹੈ, ਕਿਸੇ ਦਾ ਸਾਥ ਕਰਨਾ ਜਾਂ ਕਿਸੇ ਨੂੰ ਨਾਲ ਲੈ ਕੇ ਤੁਰਨਾ। ਇਸੇ ਪ੍ਰਕਾਰ ਕਿਸੇ ਵੀ ਸੰਗੀਤ-ਸੰਮੇਲਨ ਵਿਚ ਗਾਇਨ ਹੁੰਦਾ ਹੈ ਜਾਂ ਸਿਤਾਰ ਆਦਿਕ ਸਾਜ਼ ਜਦ ਵਜਾਏ ਜਾਂਦੇ ਹਨ ਤਦ ਨਾਲ ਤਬਲਾ ਵੀ ਜ਼ਰੂਰ ਵੱਜਦਾ ਹੈ ਅਤੇ ਨਾਲ ਤਬਲੇ ਵੱਜਣ ਨੂੰ ਹੀ ਗਾਇਨ ਜਾਂ ਵਾਦਨ ਵਿਚ ਸੰਗਤ ਕਰਨਾ ਕਹਿੰਦੇ ਹਨ।

ਸੰਗਤ ਦੋ ਪ੍ਰਕਾਰ ਨਾਲ ਕੀਤੀ ਜਾਂਦੀ ਹੈ। ਇਕ ਵਿਚ ਤਬਲਾ ਵਜਾਉਣ ਵਾਲਾ ਗਾਉਣ ਵਾਲੇ ਜਾਂ ਵਜਾਉਣ ਵਾਲੇ ਦੇ ਨਾਲ-ਨਾਲ ਸੰਗਤ ਕਰਦਾ ਹੈ। ਇਸ ਪ੍ਰਕਾਰ ਦੀ ਸੰਗਤ ਨੂੰ ਲਿਪਟਣਾ, ਲੜਨਾ, ਝਗੜਨਾ ਆਦਿਕ ਕਹਿੰਦੇ ਹਨ। ਇਹ ਸੰਗਤ ਤਬਲਾ ਵਾਦਕ ਦੀ ਸੂਝ-ਬੂਝ 'ਤੇ ਹੀ ਨਿਰਭਰ ਕਰਦੀ ਹੈ, ਕਿਉਂਕਿ ਇਸ ਸੰਗਤ ਵਿਚ ਬੱਝੇ ਹੋਏ ਬੋਲ ਨਹੀਂ ਵੱਜਦੇ। ਜਦ ਗਾਇਕ ਜਾਂ ਤੰਤ੍ਰਕਾਰ ਅਤੀਤ ਜਾਂ ਅਨਾਗਤ ਗ੍ਰਹਿ ਆਦਿਕ ਨੂੰ ਵਿਖਾਉਂਦੇ ਹੋਏ ਗਾਇਨ ਜਾਂ ਵਾਦਨ ਕਰਦੇ ਹਨ ਤਾਂ ਵਾਦਕ ਵੀ ਉਨ੍ਹਾਂ ਦੇ ਅਨੁਸਾਰ

ਓਹੋ ਜਿਹੇ ਹੀ ਬੋਲ ਵਜਾਉਂਦੇ ਹਨ, ਤਾਂ ਇਸ ਤਰ੍ਹਾਂ ਦੀ ਸੰਗਤ ਨੂੰ 'ਲੰਙਤ' ਜਾਂ 'ਬਾਜ' ਵੀ ਕਹਿੰਦੇ ਹਨ। ਇਸ ਪ੍ਰਕਾਰ ਦੀ ਸੰਗਤ ਵਿਚ ਉਸਤਾਦ ਹਬੀਬੁਦੀਨ, ਅੱਲਾ ਰੱਖਾ ਖ਼ਾਂ, ਅਹਿਮਦ ਜਾਨ ਥਿਰਕਵਾ ਆਦਿਕ ਤਬਲਾ ਵਾਦਕ ਬਹੁਤ ਮਾਹਿਰ ਮੰਨੇ ਜਾਂਦੇ ਹਨ।

ਦੂਸਰੀ ਸ਼ਕਲ ਦੀ ਸੰਗਤ ਵਿਚ ਤਬਲਾ ਵਜਾਉਣ ਵਾਲਾ ਤੰਤਰਕਾਰ ਜਾਂ ਗਾਉਣ ਵਾਲੇ ਦਾ ਤੀਆ ਜਾਂ ਤਾਨ ਨੂੰ ਸੁਣ ਕੇ ਉਸੇ ਵਜ਼ਨ ਦਾ ਟੁਕੜਾ ਤਬਲੇ 'ਤੇ ਵਜਾ ਦਿੰਦਾ ਹੈ। ਇਕ ਚੰਗਾ ਤਬਲੇ ਦਾ ਕਲਾਕਾਰ ਹੀ ਕਿਸੇ ਨਵੇਂ ਗਾਇਕ ਜਾਂ ਵਜੰਤਰੀ ਦੇ ਨਾਲ ਚੰਗੀ ਤਰ੍ਹਾਂ ਸਾਥ ਕਰ ਸਕਦਾ ਹੈ।

## ਸੋਲੋ ਵਾਦਨ

ਸੋਲੋ ਵਾਦਨ ਦਾ ਅਰਥ ਹੈ, ਇਕੱਲਾ ਤਬਲਾ ਵਜਾਉਣਾ ਅਤੇ ਆਪਣਾ ਹੁਨਰ ਵਿਖਾ ਕੇ ਸਭਾ ਵਿਚ ਮਾਣ ਪ੍ਰਾਪਤ ਕਰਨਾ। ਸੋਲੋ ਵਾਦਨ ਨੂੰ ਇਕਾਕੀ ਵਾਦਨ ਵੀ ਕਿਹਾ ਜਾਂਦਾ ਹੈ। ਇਸ ਵਿਚ ਰੇਲੇ, ਗਤਾਂ, ਪਲਟੇ, ਪੇਸ਼ਕਾਰ, ਕਾਇਦਿਆਂ ਦੁਆਰਾ ਸੁੰਦਰਤਾ ਪੈਦਾ ਕੀਤੀ ਜਾਂਦੀ ਹੈ। ਇਨ੍ਹਾਂ ਵਿੱਚੋਂ ਕਾਇਦੇ ਹੀ ਸਭ ਤੋਂ ਜ਼ਿਆਦਾ ਮਹੱਤਤਾ ਰੱਖਦੇ ਹਨ। ਜਿਵੇਂ ਫ਼ਕੀਰ ਬੁੱਲ੍ਹੇ ਸ਼ਾਹ ਜੀ ਲਿਖਦੇ ਹਨ ਕਿ:

"ਗੱਲ ਇਕ ਨੁਕਤੇ 'ਤੇ ਮੁਕਦੀ ਏ।"

ਨੁਕਤਾ ਕੀ ਹੈ, ਜਿਹੜਾ ਪੁਰਖ ਰਿਆਜ਼ ਕਰ ਕੇ ਸਾਧਨਾ ਸਾਧੇਗਾ, ਉਹੋ ਹੀ ਸੰਸਾਰ ਵਿਚ ਮਾਣ ਪ੍ਰਾਪਤ ਕਰੇਗਾ, ਨਹੀਂ ਤਾਂ ਨਹੀਂ।

# ਤਬਲਾ ਮਿਲਾਉਣ ਦਾ ਢੰਗ

ਤਬਲੇ ਨੂੰ ਜਿਸ ਸੁਰ ਵਿਚ ਵੀ ਮਿਲਾਉਣਾ ਹੋਵੇ, ਇਕ ਪਾਸੇ ਦੇ ਘਰ ਨੂੰ ਉਸ ਸੁਰ ਨਾਲੋਂ ਕੁਝ ਨੀਵਾਂ ਮਿਲਾ ਲਵੋ। ਇਸ ਤੋਂ ਬਾਅਦ ਜੋ ਘਰ ਮਿਲਾਇਆ ਹੈ, ਠੀਕ ਉਸ ਦੇ ਸਾਹਮਣੇ ਵਾਲੇ ਘਰ ਨੂੰ ਵੀ ਇਸੇ ਪ੍ਰਕਾਰ ਮਿਲਾ ਲਵੋ। ਜਦ ਇਹ ਆਹਮੋ-ਸਾਹਮਣੇ ਦੋ ਘਰ ਆਪਸ ਵਿਚ ਕੁਝ ਕੁਝ ਮਿਲ ਜਾਵਣ, ਤਦ ਸੱਜੇ ਪਾਸੇ ਦੇ ਅਤੇ ਖੱਬੇ ਪਾਸੇ ਦੇ ਘਰ ਇਸੀ ਪ੍ਰਕਾਰ ਮਿਲਾ ਲਵੋ। ਪਰ ਇਹ ਵੇਖਣਾ ਜ਼ਰੂਰੀ ਹੈ ਕਿ ਜੇਕਰ ਪਹਿਲਾਂ ਸੱਜਾ ਘਰ ਮਿਲਾਇਆ ਹੈ ਤਾਂ ਬਾਅਦ ਵਿਚ ਖੱਬੇ ਦਾ ਅਤੇ ਜੇਕਰ ਪਹਿਲੇ ਖੱਬਾ ਘਰ ਮਿਲਾਇਆ ਹੈ ਤਾਂ ਬਾਅਦ ਵਿਚ ਸੱਜੇ ਪਾਸੇ ਦਾ ਘਰ ਮਿਲਾਉਣਾ ਚਾਹੀਦਾ ਹੈ।

ਜਦ ਇਸ ਪ੍ਰਕਾਰ ਚਾਰੋਂ ਘਰ ਮਿਲ ਗਏ ਤਾਂ ਹੁਣ ਬਾਕੀ ਵਿਚਕਾਰਲੇ ਘਰਾਂ 'ਤੇ ਵੀ ਹਲਕੀ-ਹਲਕੀ ਠੋਕਰ ਮਾਰ ਕੇ ਸਾਰਿਆਂ ਨੂੰ ਮਿਲਾ ਲਵੋ। ਇਸ ਪ੍ਰਕਾਰ ਤੁਹਾਡੇ ਸਾਰੇ ਘਰ ਸੁਰ ਤੋਂ ਥੋੜੇ-ਥੋੜੇ ਨੀਵੇਂ ਹੋਣਗੇ। ਉਪਰੰਤ ਹਰ ਇਕ ਘਰ ਨੂੰ ਤਰਤੀਬ ਵਾਰ ਗਜਰੇ ਤੇ ਹਥੌੜੀ ਨਾਲ ਹਲਕੀ ਹਲਕੀ ਠੋਕਰ ਲਾਉਂਦੇ ਹੋਏ ਠੀਕ ਸੁਰਾਂ ਵਿਚ ਮਿਲਾ ਲਵੋ।

ਸੱਜੇ ਪੁੜੇ ਨੂੰ ਜ਼ਿਆਦਾਤਰ 'ਸ਼ੜਜ' ਜਾਂ ਪੰਚਮ ਸੁਰ ਨਾਲ ਮਿਲਾਇਆ ਜਾਂਦਾ ਹੈ। ਜਿਸ ਰਾਗ ਵਿਚ 'ਪੰਚਮ' ਸੁਰ ਨਹੀਂ ਲੱਗਦਾ, ਉਸ ਵਿਚ ਤਬਲਾ 'ਮੱਧਮ' ਜਾਂ ਗੰਧਾਰ ਸੁਰ ਨਾਲ ਮਿਲਾਇਆ ਜਾਂਦਾ ਹੈ। ਤਬਲੇ ਨੂੰ ਚੜ੍ਹਾਉਣ ਜਾਂ ਉਤਾਰਨ ਲਈ ਹਥੌੜੀ ਜਾਂ ਵੱਟੀ ਕੰਮ ਵਿਚ ਲਿਆਈ ਜਾਂਦੀ ਹੈ।

ਸਭ ਤੋਂ ਪਹਿਲੇ ਤਬਲੇ ਦੇ ਸੁਰ ਨੂੰ ਵਜਾ ਕੇ ਵੇਖ ਲਿਆ ਜਾਵੇ ਕਿ ਜਿਸ ਸੁਰ ਨਾਲ ਮਿਲਾਉਣਾ ਹੈ, ਉਹ ਤਬਲੇ ਦੇ ਸੁਰ ਨਾਲੋਂ ਉੱਚਾ ਹੈ ਜਾਂ ਨੀਵਾਂ। ਜੇਕਰ ਸੁਰ ਉੱਚਾ ਹੋਵੇ ਤਾਂ ਤਬਲੇ ਦੇ ਗੱਟਿਆਂ ਨੂੰ ਥੱਲਿਓਂ ਉੱਪਰ ਵੱਲ ਨੂੰ ਠੋਕਣਾ ਚਾਹੀਦਾ ਹੈ ਜਿਸ ਨਾਲ ਤਬਲੇ ਦਾ ਸੁਰ ਨੀਵਾਂ ਹੋ ਜਾਵੇ। ਜੇਕਰ ਤਬਲੇ ਦਾ ਸੁਰ ਨੀਵਾਂ ਹੋਵੇ ਤਾਂ ਉਪਰ ਵੱਲੋਂ ਥੱਲੇ ਵੱਲ ਨੂੰ ਠੋਕਣਾ ਚਾਹੀਦਾ ਹੈ ਜਿਸ ਨਾਲ ਤਬਲੇ ਦਾ ਸੁਰ ਉੱਚਾ ਹੋ ਜਾਵੇ।

ਗੱਟਿਆਂ ਨੂੰ ਠੋਕਣ ਦੇ ਦੋ ਢੰਗ ਵਰਤਣੇ ਚਾਹੀਦੇ ਹਨ। ਪਹਿਲਾਂ ਤਾਂ ਇਹ ਕਿ ਸਾਰਿਆਂ ਗੱਟਿਆਂ ਨੂੰ ਤਰਤੀਬ ਵਾਰ ਇਕ ਤੋਂ ਬਾਅਦ ਦੂਸਰਾ ਠੋਕਣਾ ਚਾਹੀਦਾ ਹੈ। ਦੂਸਰਾ ਢੰਗ ਇਸ ਪ੍ਰਕਾਰ ਹੈ: ਇਕ ਗੱਟੇ ਨੂੰ ਠੋਕ ਕੇ ਉਸ ਦੇ ਸਾਹਮਣੇ ਵਾਲੇ ਗੱਟੇ ਨੂੰ ਠੋਕੋ। ਇਸ ਪ੍ਰਕਾਰ ਆਹਮੋ-ਸਾਹਮਣੇ ਦੇ ਸਭ ਗੱਟਿਆਂ ਨੂੰ ਠੋਕ ਦੇਣਾ ਚਾਹੀਦਾ ਹੈ ਪਰ ਜੋ ਪਹਿਲਾ ਢੰਗ ਦੱਸਿਆ ਹੈ ਉਹੋ ਹੀ ਸਭ ਤੋਂ ਉੱਤਮ ਹੈ।

ਗੱਟਿਆਂ ਨੂੰ ਖੱਬੇ ਹੱਥ ਨਾਲ ਠੋਕਣ ਦੇ ਨਾਲ ਨਾਲ ਸੱਜੇ ਹੱਥ ਨਾਲ ਤਬਲੇ ਦੇ ਮੈਦਾਨ 'ਤੇ ਹੱਥ ਦਾ ਪ੍ਰਹਾਰ ਕਰਦੇ ਰਹਿਣਾ ਚਾਹੀਦਾ ਹੈ ਜਿਸ ਨਾਲ ਤਬਲੇ ਦੇ ਸੁਰ ਦਾ ਪਤਾ ਲੱਗਦਾ ਰਹਿੰਦਾ ਹੈ। ਜਦ ਤਬਲਾ ਆਪਣੇ ਨਿਸ਼ਚਿਤ ਸਥਾਨ 'ਤੇ ਆ ਜਾਵੇ, ਤਦ ਫਿਰ ਜੋ ਕਮੀ ਰਹਿ ਜਾਵੇ, ਉਸ ਨੂੰ ਗਜਰੇ 'ਤੇ ਠੋਕਰ ਮਾਰ ਕੇ ਠੀਕ ਕਰ ਲੈਣੀ ਚਾਹੀਦੀ ਹੈ।

ਤਬਲੇ ਨੂੰ ਮਿਲਾਉਂਦੇ ਸਮੇਂ ਇਸ ਗੱਲ ਦਾ ਖ਼ਾਸ ਧਿਆਨ ਰੱਖਣਾ ਚਾਹੀਦਾ ਹੈ ਕਿ ਕਦੀ ਭੁੱਲ ਕੇ ਵੀ ਹਥੌੜੀ ਦਵਾਲ ਜਾਂ ਕਿਨਾਰੇ 'ਤੇ ਨਾ ਲੱਗ ਜਾਵੇ। ਜੇਕਰ ਹਥੌੜੀ ਦੀ ਚੋਟ ਨਾਲ ਦਵਾਲ ਜਾਂ ਕਿਨਾਰੀ ਟੁੱਟ ਗਈ ਤਾਂ ਪੁੜਾ ਬੇਕਾਰ ਹੋ ਜਾਵੇਗਾ। ਦੂਸਰੀ ਗੱਲ ਇਹ ਵੀ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਜਿਥੋਂ ਤਕ ਹੋ ਸਕੇ ਗੱਟਿਆਂ ਨੂੰ ਠੋਕ ਕੇ ਹੀ ਤਬਲਾ ਮਿਲਾਉਣਾ ਚਾਹੀਦਾ ਹੈ, ਨਹੀਂ ਤਾਂ ਉਤਰਨ ਦਾ ਡਰ ਰਹਿੰਦਾ ਹੈ।

## ਖੱਬਾ ਪੁੜਾ ਜਿਸ ਨੂੰ ਡੁੱਗੀ, ਡੁੱਗਾ ਜਾਂ ਧਾਮਾ ਵੀ ਕਹਿੰਦੇ ਹਨ ਉਸ ਨੂੰ ਮਿਲਾਉਣ ਦਾ ਢੰਗ

ਕਈ ਤਬਲਚੀ ਡੱਗੇ ਨੂੰ ਚਾਰੇ ਪਾਸਿਓਂ ਠੋਕ ਦੇਣ ਨਾਲ ਹੀ ਇਹ ਸਮਝਣ ਲੱਗਦੇ ਹਨ ਕਿ ਇਹ ਠੀਕ ਹੋ ਗਿਆ। ਪਰ ਇਹ ਠੀਕ ਨਹੀਂ। ਸੱਚੀ ਗੱਲ ਤਾਂ ਇਹ ਹੈ ਕਿ ਡੱਗੇ ਨੂੰ ਇਤਨਾ ਠੋਕਣਾ ਚਾਹੀਦਾ ਹੈ ਕਿ ਉਸ ਵਿਚੋਂ ਪੈਦਾ ਹੋਣ ਵਾਲੀ ਆਵਾਜ਼ ਜਿਸ ਵਿਚ ਸੱਜਾ ਤਬਲਾ ਮਿਲਿਆ ਹੋਵੇ, ਉਸ ਤੋਂ ਦੁੱਗਣੇ ਨੀਵੇਂ ਸੁਰ 'ਤੇ ਭਾਵ ਕਿ ਮੰਦਰ ਸਪਤਕ ਦੇ 'ਸ਼ੜਜ' ਵਿਚ ਹੋਣੀ ਚਾਹੀਦੀ ਹੈ। ਡੱਗੇ ਨੂੰ ਕੱਸਣ ਲਈ ਹਮੇਸ਼ਾ ਗਜਰੇ 'ਤੇ ਹੀ ਪ੍ਰਹਾਰ ਕਰਨਾ ਚਾਹੀਦਾ ਹੈ।

# ਤਾਲ ਦੇ ਕੁਝ ਪਰਿਭਾਸ਼ਿਕ ਸ਼ਬਦ

## 1. ਤਾਲ

ਗਾਉਣ ਅਤੇ ਵਜਾਉਣ ਵਿਚ ਜੋ ਸਮਾਂ ਲੱਗਦਾ ਹੈ, ਉਸ ਦੇ ਮਾਪ ਨੂੰ ਤਾਲ ਕਿਹਾ ਜਾਂਦਾ ਹੈ। ਜਿਵੇਂ ਸੜਕ ਦੀ ਲੰਬਾਈ, ਕਿਲੋਮੀਟਰਾਂ ਦੁਆਰਾ, ਕਪੜੇ ਦੀ ਲੰਬਾਈ ਗਜ਼ ਜਾਂ ਮੀਟਰ ਦੁਆਰਾ ਨਾਪੀ ਜਾਂਦੀ ਹੈ, ਤਿਵੇਂ ਗਾਉਣ ਜਾਂ ਵਜਾਉਣ ਵਿਚ ਲੱਗਣ ਵਾਲੇ ਸਮੇਂ ਨੂੰ ਮਿਣਨ ਦੇ ਪੈਮਾਨੇ ਦਾ ਨਾਮ ਤਾਲ ਹੈ।

## 2. ਮਾਤਰਾ

ਜਿਸ ਪ੍ਰਕਾਰ ਕਿਲੋਮੀਟਰ ਵਿਚ ਮੀਟਰ ਅਤੇ ਗਜ਼ ਵਿਚ ਗਿਰਹ ਹੁੰਦੀਆਂ ਹਨ, ਉਸੇ ਪ੍ਰਕਾਰ ਤਾਲਾਂ ਵਿਚ ਮਾਤਰਾਵਾਂ ਹੁੰਦੀਆਂ ਹਨ। ਵੱਖੋ-ਵੱਖਰੀਆਂ ਮਾਤਰਾਵਾਂ ਦੁਆਰਾ ਕਈ ਤਾਲਾਂ ਦੀ ਰਚਨਾ ਕੀਤੀ ਜਾਂਦੀ ਹੈ। ਭਿੰਨ-ਭਿੰਨ ਮਾਤਰਾਵਾਂ ਦੇ ਤਾਲਾਂ ਦੇ ਕੇਵਲ ਨਾਮ ਹੀ ਭਿੰਨ ਨਹੀਂ ਹੁੰਦੇ, ਬਲਕਿ ਜੇਕਰ ਕੁਝ ਮਾਤਰਾਵਾਂ ਨੂੰ ਵੱਖੋ-ਵੱਖ ਹਿੱਸਿਆਂ ਦੁਆਰਾ ਵੰਡ ਕਰ ਦਈਏ ਤਾਂ ਵੀ ਉਨ੍ਹਾਂ ਦੇ ਨਾਮ ਵੱਖਰੇ-ਵੱਖਰੇ ਹੋ ਜਾਂਦੇ ਹਨ। ਉਦਾਹਰਣ ਦੇ ਲਈ ਜੇਕਰ ਛੇ ਮਾਤਰਾਵਾਂ ਨੂੰ ਤਿੰਨ-ਤਿੰਨ ਮਾਤਰਾਵਾਂ ਦੇ ਦੋ ਹਿੱਸੇ ਬਣਾ ਦਈਏ ਤਾਂ ਉਸ ਨੂੰ ਦਾਦਰਾ ਤਾਲ ਦਾ ਨਾਮ ਦਿੱਤਾ ਜਾਂਦਾ ਹੈ। ਪਰ ਜੇਕਰ ਇਨ੍ਹਾਂ ਛੇ ਮਾਤਰਾਵਾਂ ਨੂੰ ਇਕ ਹਿੱਸੇ ਵਿਚ ਦੋ ਮਾਤਰੇ ਦੂਸਰੇ ਵਿਚ ਚਾਰ ਮਾਤਰੇ ਵੰਡ ਦਈਏ ਤਾਂ ਇਹ ਛੇ ਮਾਤਰੇ ਵਾਲਾ 'ਯਤੀ-ਲਗਨ' ਤਾਲ ਬਣ ਜਾਂਦਾ ਹੈ। ਇਸੇ ਤਰ੍ਹਾਂ ਮਾਤਰਾਵਾਂ ਨੂੰ ਅਦਲ-ਬਦਲ ਕੇ ਅਣਗਿਣਤ ਤਾਲਾਂ ਬਣਾਈਆਂ ਜਾਂਦੀਆਂ ਹਨ।

## 3. ਸਮ ਜਾਂ ਗੁਰ

ਜਿਸ ਮਾਤਰੇ ਤੋਂ ਤਬਲੇ ਵਾਲੇ ਆਪਣਾ ਠੇਕਾ ਵਜਾਉਣਾ ਆਰੰਭ ਕਰਦੇ ਹਨ, ਤਾਂ ਉਸ ਸਥਾਨ ਨੂੰ 'ਸਮ' ਜਾਂ 'ਗੁਰ' ਕਹਿੰਦੇ ਹਨ। ਗਾਇਕ ਅਤੇ ਵਾਦਕ ਉਸ ਸਥਾਨ 'ਤੇ ਇਕ ਪ੍ਰਕਾਰ ਨਾਲ ਖ਼ਾਸ ਜ਼ੋਰ ਦਿੰਦੇ ਹਨ। ਇਸ ਨੂੰ ਗ੍ਰਹਿ ਵੀ ਕਿਹਾ ਜਾਂਦਾ ਹੈ। ਜਿਸ ਤਰ੍ਹਾਂ ਗਾਉਣ ਵਿਚ ਗ੍ਰਹਿ ਸੁਰ ਓਹੀ ਕਹਲਾਂਦਾ ਹੈ, ਜਿਸ ਸੁਰ ਨਾਲ ਰਾਗ ਸ਼ੁਰੂ ਕੀਤਾ ਜਾਂਦਾ ਹੈ। ਉਸੇ ਤਰ੍ਹਾਂ ਤਾਲ ਵਿਚ ਗ੍ਰਹਿ ਜਾਂ ਸਮ ਉਸ ਮਾਤਰਾ ਨੂੰ ਕਿਹਾ ਜਾਂਦਾ ਹੈ ਜਿਸ ਮਾਤਰੇ ਤੋਂ ਤਾਲ ਸ਼ੁਰੂ ਕੀਤਾ ਜਾਂਦਾ ਹੈ। ਸੰਗੀਤ ਵਿਚ ਚਾਰ ਪ੍ਰਕਾਰ ਦੇ ਸਮ ਜਾਂ ਗ੍ਰਹਿ ਮੰਨੇ ਜਾਂਦੇ ਹਨ। ਗ੍ਰਹਿ ਨੂੰ ਘਰ ਜਾਂ ਗੁਰ ਵੀ ਕਹਿੰਦੇ ਹਨ। ਚਾਰ ਪ੍ਰਕਾਰ ਦੇ ਸਮ ਇਸ ਪ੍ਰਕਾਰ ਹਨ :

## ਸਮ, ਅਤੀਤ, ਵਿਸ਼ਮ, ਅਨਾਗਤ ਗ੍ਰਹਿ

ਤਾਲ ਵਿਚ ਮਾਤਰਿਆਂ ਦੇ ਗੇੜ ਅੰਦਰ ਦੋ-ਦੋ, ਤਿੰਨ-ਤਿੰਨ ਜਾਂ ਚਾਰ-ਚਾਰ ਮਾਤਰਿਆਂ ਦੇ ਟੁਕੜੇ ਬਣਾ ਕੇ ਤਾਲ ਦੇ ਕੁਝ ਹਿੱਸੇ ਬਣਾਏ ਜਾਂਦੇ ਹਨ। ਜਿਵੇਂ ਦੋ-ਦੋ ਮਾਤਰਿਆਂ ਦੇ ਦੋ ਹਿੱਸੇ ਬਣਾਏ ਤਾਂ ਦੋ ਹਿੱਸਿਆਂ ਵਿਚ ਚਾਰ ਮਾਤਰੇ ਹੋ ਗਏ ਤੇ ਇਸ ਨੂੰ ਤਾਲ ਕਹਿਰਵਾ ਕਿਹਾ ਗਿਆ। ਜਦ ਤਿੰਨ ਤਿੰਨ ਮਾਤਰਿਆਂ ਦੇ ਦੋ ਹਿੱਸੇ ਬਣਾਏ ਤਾਂ ਛੇ ਮਾਤਰੇ ਬਣ ਗਏ ਅਤੇ ਛੇ ਮਾਤਰੇ ਵਾਲੇ ਤਾਲ ਦਾ ਨਾਮ ਦਾਦਰਾ ਹੈ। ਜਦ ਚਾਰ-ਚਾਰ ਮਾਤਰਿਆਂ ਦੇ ਦੋ ਹਿੱਸੇ ਬਣਾਏ ਤਾਂ ਕਵਾਲੀ ਅਤੇ ਜਦ ਚਾਰ ਹਿੱਸੇ ਬਣਾਏ ਤਾਂ ਸੋਲ੍ਹਾਂ ਮਾਤਰੇ ਬਣ ਗਏ ਅਤੇ ਜਿਸ ਦਾ ਨਾਮ ਤਿੰਨ ਤਾਲ ਰੱਖਿਆ ਗਿਆ। ਇਥੇ ਅਸੀਂ ਤਿੰਨ ਤਾਲ ਦੇ ਹਿਸਾਬ ਨਾਲ ਹੀ, ਸਮ, ਅਤੀਤ, ਵਿਸ਼ਮ ਅਤੇ ਅਨਾਗਤ ਗ੍ਰਹਿ ਬਾਰੇ ਵਿਚਾਰ ਦੱਸ ਰਹੇ ਹਾਂ।

### *(i) ਸਮਗ੍ਰਹਿ*

ਤਿੰਨ ਤਾਲ ਵਿਚ ਸੋਲ੍ਹਾਂ ਮਾਤਰੇ ਹੁੰਦੇ ਹਨ। ਹਰ ਇਕ ਖ਼ਾਨੇ ਵਿਚ ਚਾਰ-ਚਾਰ ਮਾਤਰਿਆਂ ਦੇ ਚਾਰ ਖ਼ਾਨੇ ਬਣਾਏ ਜਾਂਦੇ ਹਨ। ਪਹਿਲੇ ਹਿੱਸੇ ਵਿਚ ਪਹਿਲੀ ਮਾਤਰਾ 'ਤੇ ਤਾਲੀ ਹੁੰਦੀ ਹੈ, ਜਿਸ ਨੂੰ ਸੰਗੀਤ ਦੀ ਬੋਲੀ ਵਿਚ ਸਮ, ਗੁਰ, ਗ੍ਰਹਿ ਜਾਂ ਘਰ ਕਹਿੰਦੇ ਹਨ। ਇਸ ਹਿਸਾਬ ਨਾਲ ਪਹਿਲੀ ਮਾਤਰਾ 'ਤੇ ਸਮ ਗ੍ਰਹਿ ਹੋ ਗਿਆ।

### *(ii) ਅਤੀਤ ਗ੍ਰਹਿ*

ਹੁਣ ਅੱਗੇ ਦੂਸਰੀ ਤਾਲੀ ਪੰਜਵੇਂ ਮਾਤਰੇ 'ਤੇ ਪੈਂਦੀ ਹੈ ਅਤੇ ਪੰਜਵਾਂ ਮਾਤਰਾ ਸਾਨੂੰ ਅਤੀਤ ਗ੍ਰਹਿ ਤੋਂ ਜਾਣੂੰ ਕਰਾਉਂਦਾ ਹੈ। ਕਿਉਂਕਿ ਅਤੀਤ ਦਾ ਅਰਥ ਹੈ ਬੀਤਿਆ ਹੋਇਆ। ਇਹ ਗਾਇਕ ਜਾਂ ਵਾਦਕ ਨੂੰ ਪਤਾ ਹੁੰਦਾ ਹੈ ਕਿ 'ਸਮ' ਬੀਤ ਗਿਆ ਤੇ ਹੁਣ ਅਗਲੀ ਤਾਲੀ ਆ ਰਹੀ ਹੈ, ਜਿਸ ਨੂੰ ਅਤੀਤ ਗ੍ਰਹਿ ਜਾਂ ਸੁਰ ਕਹਿੰਦੇ ਹਨ।

### *(iii) ਵਿਸ਼ਮ ਗ੍ਰਹਿ*

ਵਿਸ਼ਮ ਦਾ ਅਰਥ ਹੈ—ਖ਼ਾਲੀ ਜਾਂ ਸੱਖਣਾ। ਇਹ ਤਿੰਨ ਤਾਲ ਦਾ ਤੀਸਰਾ ਟੁਕੜਾ ਹੈ। ਜਿਸ ਦੇ ਪਹਿਲੇ ਮਾਤਰੇ 'ਤੇ ਖ਼ਾਲੀ ਹੁੰਦੀ ਹੈ ਅਤੇ ਜਿਸ ਨੂੰ ਤਿੰਨ ਤਾਲ ਦਾ ਨੌਵਾਂ ਮਾਤਰਾ ਕਰਕੇ ਜਾਣਿਆ ਜਾਂਦਾ ਹੈ। ਇਹ ਮਾਤਰਾ ਆਵਾਜ਼ ਤੋਂ ਬਗ਼ੈਰ ਹੋ ਕੇ ਟੁਰਦਾ ਹੈ, ਜਿਸ ਦਾ ਤਿੰਨ ਤਾਲ ਦੇ ਬੋਲਾਂ ਤੋਂ ਹੀ ਪਤਾ ਲੱਗਦਾ ਹੈ ਕਿ 'ਧਾ ਤਿੰ ਤੰ ਤਾ' ਅਰਥਾਤ ਇਨ੍ਹਾਂ ਸ਼ਬਦਾਂ ਦੀ ਆਵਾਜ਼ ਇਕੱਲੀ ਚਾਂਟੀ 'ਤੇ ਵੱਜਦੀ ਹੈ ਅਤੇ ਇਨ੍ਹਾਂ ਦੇ ਨਾਲ ਡੱਗਾ ਜਾਂ ਧਾਮਾਂ ਸਾਥ ਨਹੀਂ ਦਿੰਦਾ। ਉਸ ਤੋਂ ਗਾਇਕ ਨੂੰ ਪਤਾ ਲੱਗ ਜਾਂਦਾ ਹੈ ਕਿ ਤਾਲ ਦਾ ਵਿਸ਼ਮ ਜਾਂ ਖ਼ਾਲੀ ਘਰ ਆ ਗਿਆ ਹੈ।

### *(iv) ਅਨਾਗਤ ਗ੍ਰਹਿ*

ਤਿੰਨ ਤਾਲ ਦਾ ਅਖ਼ੀਰਲਾ ਟੁਕੜਾ ਜੋ ਕਿ ਤੇਰ੍ਹਵੀਂ ਮਾਤਰਾ ਤੋਂ ਸ਼ੁਰੂ ਹੁੰਦਾ ਹੈ। ਜਿਸ ਦੇ ਬੋਲ 'ਤਾ ਧਿੰ ਧਿੰ ਧਾ' ਹਨ। ਇਸ ਤੇਰ੍ਹਵੇਂ ਮਾਤਰੇ 'ਤੇ ਵੀ ਡੱਗਾ ਸਾਥ ਨਹੀਂ ਦਿੰਦਾ, ਪਰ ਅੱਗੋਂ ਦੇ ਬੋਲ ਭਾਰੇ ਹੋ ਜਾਂਦੇ ਹਨ। ਜਿਸ ਤੋਂ ਗਾਇਕ ਨੂੰ ਪਤਾ ਲੱਗ ਜਾਂਦਾ

ਹੈ ਕਿ ਹੁਣ ਅਸਲੀ ਗੁਰ ਆਉਣ ਵਾਲਾ ਹੈ। ਕਿਉਂਕਿ ਅਨਾਗਤ ਦਾ ਅਰਥ ਹੀ ਹੈ ਆਉਣ ਵਾਲਾ। ਇਸ ਤਰ੍ਹਾਂ ਅਖ਼ੀਰਲੇ ਚੌਂਕੇ ਦੇ ਪਹਿਲੇ ਮਾਤਰੇ ਨੂੰ ਅਨਾਗਤ ਗ੍ਰਹਿ ਕਿਹਾ ਜਾਂਦਾ ਹੈ।

ਇਸ ਲਈ ਵਾਦਕ ਜਾਂ ਗਾਇਕ ਨੂੰ ਹਰ ਇਕ ਤਾਲ ਦੇ ਮਾਤਰੇ, ਵਿਭਾਗ, ਤਾਲੀ, ਖ਼ਾਲੀ ਆਦਿਕ ਸਾਰੇ ਹਿੱਸਿਆਂ ਤੋਂ ਜਾਣੂ ਹੋਣਾ ਚਾਹੀਦਾ ਹੈ। ਕਿਉਂਕਿ ਤਾਲ ਦੇ ਹਰ ਇਕ ਹਿੱਸੇ ਦੀ ਆਵਾਜ਼ 'ਤੇ ਇਸ਼ਾਰਾ ਵੱਖੋ-ਵੱਖਰਾ ਹੁੰਦਾ ਹੈ। ਜਿਵੇਂ ਪਹਿਲੇ ਮਾਤਰੇ 'ਤੇ ਜ਼ੋਰਦਾਰ, ਅਤੀਤ 'ਤੇ ਉਸ ਤੋਂ ਘੱਟ ਆਵਾਜ਼ ਦੇਣ ਵਾਲਾ, ਵਿਸ਼ਮ 'ਤੇ ਖ਼ਾਲੀ ਜਾਂ ਚੁੱਪ, ਅਨਾਗਤ ਅਸਲੀ ਗੁਰ ਦੇ ਆਉਣ ਦੀ ਸੂਚਨਾ ਦੇਣ ਵਾਲਾ ਹੁੰਦਾ ਹੈ।

## 4. ਕਾਲ

ਗਾਇਨ, ਵਾਦਨ ਅਤੇ ਨਿਰਤ, ਇਨ੍ਹਾਂ ਤਿੰਨ ਕਲਾਵਾਂ ਦੀ ਕ੍ਰਿਆਵਾਂ ਵਿਚ ਜੋ ਸਮਾਂ ਲੱਗਦਾ ਹੈ, ਉਸ ਨੂੰ ਕਾਲ ਜਾਂ ਸਮਾਂ ਕਹਿੰਦੇ ਹਨ। ਜਿਵੇਂ ਕੋਈ ਗਾਇਕ ਇਕ ਘੰਟੇ ਤਕ ਗਾਉਂਦਾ ਹੈ ਤਾਂ ਇਸ ਸਮੇਂ ਨੂੰ ਕਾਲ ਕਿਹਾ ਜਾਂਦਾ ਹੈ ਅਤੇ ਇਸੇ ਕਾਲ ਜਾਂ ਸਮੇਂ ਨੂੰ ਨਾਪਣ ਦੇ ਲਈ ਜੋ ਸਾਧਨ ਅਥਵਾ ਪੈਮਾਨਾ ਯੰਤਰ ਹੁੰਦਾ ਹੈ ਉਸ ਨੂੰ ਤਾਲ ਕਿਹਾ ਜਾਂਦਾ ਹੈ।

## 5. ਮਾਰਗ

ਮਾਰਗ ਦਾ ਅਰਥ ਹੈ ਰਸਤਾ। ਤਾਲ ਸ਼ੁਰੂ ਦੀ ਮਾਤਰਾ ਤੋਂ ਅਖ਼ੀਰਲੀ ਮਾਤਰਾ ਤਕ ਜਿਸ ਢੰਗ ਨਾਲ ਚੱਲਦਾ ਹੈ। ਉਸ ਨੂੰ ਮਾਰਗ ਕਹਿੰਦੇ ਹਨ। ਮਾਰਗ ਤੋਂ ਸਾਨੂੰ ਇਹ ਪਤਾ ਚੱਲਦਾ ਹੈ ਕਿ ਤਾਲ ਦੀਆਂ ਮਾਤਰਾਵਾਂ ਦਾ ਪ੍ਰਮਾਣ ਕੀ ਹੈ, ਅਤੇ ਉਸ ਦੇ ਤਾਲੀ, ਖ਼ਾਲੀ ਤੇ ਹਿੱਸਿਆਂ ਦੀ ਕੀ ਚਾਲ ਹੈ।

## 6. ਕ੍ਰਿਆ

ਤਾਲ ਨੂੰ ਹੱਥ ਨਾਲ ਤਾਲੀ ਦੇ ਕੇ ਦਿਖਾਉਣਾ ਤਾਲ ਦੀ ਕ੍ਰਿਆ ਕਹਿੰਦੇ ਹਨ। ਹੱਥ 'ਤੇ ਜਦ ਤਾਲ ਲਗਾਇਆ ਜਾਂਦਾ ਹੈ ਤਾਂ ਤਾਲੀ ਅਤੇ ਖ਼ਾਲੀ ਦਿਖਲਾਈ ਜਾਂਦੀ ਹੈ। ਇਹੋ ਹੀ ਤਾਲ ਦੀ ਪ੍ਰਤੱਖ ਕ੍ਰਿਆ ਹੈ।

## 7. ਕਲਾ

ਤਬਲਾ ਵਜਾਉਣ ਸਮੇਂ ਹੱਥ ਕਦੇ ਖੱਬੇ, ਸੱਜੇ, ਬਾਹਰ ਵੱਲ ਤੇ ਨੀਚੇ ਵੱਲ ਚੱਲਦਾ ਹੈ। ਕਦੀ ਸੁੰਘੜਦਾ ਹੈ, ਕਦੀ ਫੈਲਦਾ ਹੈ। ਇਹ ਸਾਰੀ ਕਰਤਬ ਵਿਦਿਆ ਦਾ ਨਾਉਂ ਹੀ ਹੁਨਰ ਹੈ। ਪਰ ਇਹ ਸਾਰੀਆਂ ਹਰਕਤਾਂ ਸੋਹਣੇ ਤਰੀਕੇ ਨਾਲ ਹੀ ਹੋਣੀਆਂ ਚਾਹੀਦੀਆਂ ਹਨ।

## 8. ਪ੍ਰਸਤਾਰ

ਤਾਲ ਸਾਜ਼ ਜਾਂ ਤਬਲੇ 'ਤੇ ਤਾਲ ਦੇ ਠੇਕੇ ਤੋਂ ਬਾਅਦ ਟੁਕੜੇ, ਮੁਖੜੇ, ਪਰਨਾਂ,

ਕਾਇਦੇ, ਪੇਸ਼ਕਾਰ ਆਦਿਕ ਨਾਲ ਤਾਲ ਨੂੰ ਵਧਾਉਂਦੇ ਹਨ, ਤਾਂ ਇਸ ਨੂੰ ਹੀ ਤਾਲ ਦਾ ਪ੍ਰਸਤਾਰ ਕਰਨਾ ਕਹਿੰਦੇ ਹਨ। ਕਿਉਂਕਿ ਪ੍ਰਸਤਾਰ ਦਾ ਮਤਲਬ ਹੀ ਫੈਲਾਉਣਾ ਹੈ। ਸੋ ਤਾਲ ਨੂੰ ਅਨੇਕਾਂ ਟੁਕੜੇ ਆਦਿਕ ਨਾਲ ਵਧਾਉਣਾ ਹੀ ਤਾਲ ਦਾ ਪ੍ਰਸਤਾਰ ਹੋਇਆ।

## 9. ਜ਼ਰਬ

ਜ਼ਰਬ ਦਾ ਮਤਲਬ ਹੈ, ਠੋਕਰ ਜਾਂ ਚੋਟ। ਤਬਲੇ 'ਤੇ ਜਦ ਥਾਪ ਦਿੱਤੀ ਜਾਂਦੀ ਹੈ ਤਾਂ ਉਸ ਨੂੰ ਜ਼ਰਬ ਕਹਿੰਦੇ ਹਨ। ਇਸੇ ਪ੍ਰਕਾਰ ਸਿਤਾਰ 'ਤੇ ਜਦ ਮਿਜ਼ਰਾਬ ਦੁਆਰਾ ਪ੍ਰਹਾਰ ਕੀਤਾ ਜਾਂਦਾ ਹੈ, ਤਾਂ ਉਸ ਨੂੰ ਜ਼ਰਬ ਕਹਿੰਦੇ ਹਨ।

## 10. ਕਾਇਦਾ

ਤਬਲੇ ਜਾਂ ਮ੍ਰਿਦੰਗ 'ਤੇ ਵੱਜਣ ਵਾਲੇ ਉਹ ਵਰਣ ਸਮੂਹ ਜੋ ਤਾਲ-ਬੱਧ ਹੋ ਕੇ ਅਭਿਆਸ ਵਿਚ ਆਉਣ ਅਤੇ ਉਨ੍ਹਾਂ ਨੂੰ ਸ਼ਾਸਤਰਿਕ ਢੰਗ ਨਾਲ ਤਬਲੇ ਜਾਂ ਮ੍ਰਿਦੰਗ 'ਤੇ ਵਜਾਇਆ ਜਾ ਸਕੇ। ਭਾਵ ਕਿ ਬੋਲਾਂ ਦੇ ਉਸ ਸਮੂਹ ਨੂੰ ਕਾਇਦਾ ਕਹਿੰਦੇ ਹਨ ਜਿਨ੍ਹਾਂ ਦੀ ਰਚਨਾ ਲੈਅ ਦੇ ਅਨੁਸਾਰ ਹੋਵੇ ਅਤੇ ਜਿਨ੍ਹਾਂ ਵਿਚ ਬੋਲਾਂ ਨੂੰ ਕਈ ਤਰ੍ਹਾਂ ਨਾਲ ਵਿਸਥਾਰ ਕਰਨਾ ਸੰਭਵ ਹੋਵੇ। ਇਨ੍ਹਾਂ ਵਿਚ ਕੁਝ ਨਿਯਮ ਹੁੰਦੇ ਹਨ, ਜੋ ਇਸ ਪ੍ਰਕਾਰ ਹਨ :

(ੳ) ਕਾਇਦਾ ਜ਼ਿਆਦਾਤਰ ਇਕ ਆਵਰਤਨ ਦਾ ਹੁੰਦਾ ਹੈ ਪਰ ਕਦੀ-ਕਦੀ ਅੱਧਾ ਜਾਂ ਦੋ ਆਵਰਤਨ ਦਾ ਵੀ ਹੋ ਸਕਦਾ ਹੈ।

(ਅ) ਸੰਪੂਰਨ ਕਾਇਦਾ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ, ਜਿਸ ਵਿਚ ਪਹਿਲਾ ਹਿੱਸਾ ਭਰੇ ਹੋਏ ਬੋਲਾਂ ਦਾ ਹੁੰਦਾ ਹੈ।

(ੲ) ਕਾਇਦੇ ਦੇ ਬੋਲਾਂ ਦੀ ਚੋਣ ਇਸ ਪ੍ਰਕਾਰ ਕਰਨੀ ਚਾਹੀਦੀ ਹੈ ਕਿ ਜਿਸ ਨੂੰ ਉਲਟ ਪੁਲਟ ਕਰਨ ਨਾਲ 'ਕਾਇਦੇ' ਦਾ ਪੂਰੇ ਰੂਪ ਨਾਲ ਜ਼ਿਆਦਾ ਵਿਸਥਾਰ ਹੋ ਸਕੇ। ਤਬਲੇ ਦੇ ਸ਼ਾਸਤਰਿਕ ਨਿਯਮਾਂ ਵਿਚ ਕਾਇਦੇ ਦਾ ਸਥਾਨ ਮਹੱਤਵ-ਪੂਰਨ ਹੈ। ਇਸ ਲਈ ਸਫਲਤਾ ਪ੍ਰਾਪਤ ਕਰਨ ਲਈ ਨੇਮ ਨਾਲ ਸਾਧਨਾ ਦੁਆਰਾ ਹੀ ਇਸ ਵਿਚ ਸਿੱਧੀ ਪ੍ਰਾਪਤ ਹੋ ਸਕਦੀ ਹੈ।

## 11. ਟੁਕੜਾ

ਤਬਲੇ 'ਤੇ ਵਜਾਉਣ ਵਾਲੇ ਸਾਰੇ ਬੋਲ ਇਕ ਪ੍ਰਕਾਰ ਨਾਲ ਟੁਕੜੇ ਹੀ ਕਹਿਲਾਂਦੇ ਹਨ। ਪਰ ਵਾਸਤਵ ਵਿਚ ਟੁਕੜਾ ਉਹ ਬੋਲ ਹੁੰਦਾ ਹੈ ਜਿਸ ਦਾ ਵਿਸਥਾਰ ਕਾਇਦੇ ਰੇਲੇ ਦੀ ਤਰ੍ਹਾਂ ਨਹੀਂ ਹੁੰਦਾ ਅਤੇ ਘੱਟ ਤੋਂ ਘੱਟ ਮਾਤਰਾਵਾਂ ਵਿਚ ਜ਼ਿਆਦਾ ਲੈਅਕਾਰੀਆਂ ਦਿਖਾਈਆਂ ਜਾ ਸਕਣ। ਟੁਕੜੇ ਵਿਚ ਇਹੋ ਜਿਹੀ ਕੋਈ ਵਿਸ਼ੇਸ਼ਤਾ ਨਹੀਂ ਹੁੰਦੀ, ਜਿਸ ਨਾਲ ਉਸ ਨੂੰ ਕਾਇਦਾ, ਗਤ, ਪਰਨ ਆਦਿਕ ਦਾ ਨਾਮ ਦਿੱਤਾ ਜਾਵੇ। ਭਾਵ ਇਹ ਹੈ ਕਿ ਤਬਲੇ ਜਾਂ ਮ੍ਰਿਦੰਗ 'ਤੇ ਵੱਜਣ ਵਾਲੇ ਬੋਲਾਂ ਦਾ ਇਕ ਛੋਟਾ ਜਿਹਾ ਸਮੂਹ ਜਦ ਦੁਗੁਨ ਤਿਗੁਨ, ਚੌਗੁਨ, ਅੱਠਗੁਨ ਦੀਆਂ ਲੈਅਕਾਰੀਆਂ ਵਜਾ ਕੇ ਸਮ 'ਤੇ ਉਸ ਦੀ ਸਮਾਪਤੀ ਹੁੰਦੀ ਹੈ ਤਾਂ ਉਸ ਨੂੰ ਟੁਕੜਾ ਕਹਿੰਦੇ ਹਨ। ਸੋ ਟੁਕੜੇ ਤੀਹੇਦਾਰ ਅਤੇ ਬੇਤੀਹੇਦਾਰ ਦੋਨੋਂ ਤਰ੍ਹਾਂ ਦੇ ਪ੍ਰਯੋਗ ਹੋ ਸਕਦੇ ਹਨ।

## 12. ਠੇਕਾ

ਕਿਸੇ ਵੀ ਤਾਲ ਨੂੰ ਸਪੱਸ਼ਟ ਕਰਨ ਵਾਲੇ ਸ਼ਬਦ, ਜਦ ਤਬਲਾ, ਮ੍ਰਿਦੰਗ ਆਦਿਕ ਤਾਲ ਸਾਜ਼ਾਂ 'ਤੇ ਵਜਾਏ ਜਾਂਦੇ ਹਨ ਤਾਂ ਉਨ੍ਹਾਂ ਸ਼ਬਦਾਂ ਨੂੰ ਬੋਲ ਜਾਂ ਠੇਕਾ ਕਹਿੰਦੇ ਹਨ। ਸ਼ਾਸਤਰਕਾਰਾਂ ਨੇ ਭਿੰਨ-ਭਿੰਨ ਬੋਲ ਉਸੇ ਭਾਸ਼ਾ ਵਿਚ ਬਣਾਏ ਹਨ ਜੋ ਕਿ ਤਬਲੇ ਆਦਿਕ ਤਾਲ ਸਾਜ਼ਾਂ 'ਤੇ ਪ੍ਰਗਟ ਹੁੰਦੇ ਹਨ। ਬੋਲਾਂ ਨੂੰ ਜਦ ਤਬਲੇ 'ਤੇ ਵਜਾਇਆ ਜਾਂਦਾ ਹੈ ਤਾਂ ਉਸ ਨੂੰ ਠੇਕਾ ਕਹਿੰਦੇ ਹਨ। ਜਿਵੇਂ ਕਿ 'ਧਾ ਧੀ ਨਾ, ਧਾ ਤੀ ਨਾ' ਇਹ ਦਾਦਰੇ ਦਾ ਠੇਕਾ ਹੈ।

## 13. ਤਾਲੀ ਜਾਂ ਭਰੀ

ਠੇਕੇ ਵਿਚ ਜਿਸ ਅਸਥਾਨ 'ਤੇ ਹੱਥਾਂ ਨਾਲ ਤਾਲੀ ਲਗਾਈ ਜਾਂਦੀ ਹੈ, ਉਸ ਮਾਤਰੇ ਨੂੰ ਭਰੀ ਜਾਂ ਤਾਲੀ ਕਹਿੰਦੇ ਹਨ।

## 14. ਖ਼ਾਲੀ

ਠੇਕੇ ਵਿਚ ਜਿਸ ਅਸਥਾਨ 'ਤੇ ਤਾਲੀ ਨਾ ਲਗਾ ਕੇ ਕੇਵਲ ਤਾਲ ਦਾ ਰੂਪ ਵਿਖਾਉਣ ਲਈ ਹੱਥ ਨਾਲ ਇਸ਼ਾਰਾ ਕੀਤਾ ਜਾਂਦਾ ਹੈ, ਉਸ ਮਾਤਰੇ ਨੂੰ ਖ਼ਾਲੀ ਕਹਿੰਦੇ ਹਨ।

## 15. ਆਵਰਤੀ ਜਾਂ ਆਵਰਤਨ

ਜਦ ਕੋਈ ਤਾਲ ਆਪਣੀ ਪਹਿਲੀ ਮਾਤਰਾ ਤੋਂ ਸ਼ੁਰੂ ਹੋ ਕੇ ਦੋ ਮਾਤਰੇ, ਚਾਰ ਮਾਤਰੇ, ਛੇ ਮਾਤਰੇ, ਭਾਵ ਕਿ ਪੂਰੀਆਂ ਮਾਤਰਾਵਾਂ ਵਜਾ ਕੇ ਦੁਬਾਰਾ ਸਮ 'ਤੇ ਆਵੇ ਤਾਂ ਉਸ ਨੂੰ ਇਕ ਆਵਰਤਨ ਕਹਿੰਦੇ ਹਨ। ਜਿਵੇਂ ਤਿੰਨ ਤਾਲ ਦਾ ਇਕ ਚੱਕਰ ਸੋਲ੍ਹਾਂ ਮਾਤਰਾ ਨਾਲ ਪੂਰਾ ਹੁੰਦਾ ਹੈ ਅਤੇ ਕਹਿਰਵੇ ਦਾ ਅੱਠ ਮਾਤਰਿਆਂ ਨਾਲ ਇਕ ਚੱਕਰ ਪੂਰਾ ਹੁੰਦਾ ਹੈ। ਇਸੇ ਪ੍ਰਕਾਰ ਹਰ ਤਾਲ ਦੇ ਇਕ ਪੂਰੇ ਚੱਕਰ ਨੂੰ ਇਕ ਆਵਰਤੀ ਜਾਂ ਆਵਰਤਨ ਕਿਹਾ ਜਾਂਦਾ ਹੈ।

## 16. ਪਲਟਾ

ਤਬਲੇ ਜਾਂ ਮ੍ਰਿਦੰਗ 'ਤੇ ਵੱਜਣ ਵਾਲੇ ਕਾਇਦੇ ਦੇ ਬੋਲਾਂ ਦੇ ਸਮੂਹ ਨੂੰ ਜਦ ਉਲਟ ਪਲਟ ਕੇ ਵਜਾਇਆ ਜਾਂਦਾ ਹੈ ਤਾਂ ਉਸ ਨੂੰ ਪਲਟਾ ਕਿਹਾ ਜਾਂਦਾ ਹੈ। ਕਾਇਦੇ ਦੇ ਬੋਲਾਂ ਨੂੰ ਪਲਟਕੇ ਵਜਾਉਣ ਦਾ ਨਾਮ ਹੀ ਪਲਟਾ ਹੈ।

## 17. ਤੀਆ

ਕਿਸੇ ਵੀ ਟੁਕੜੇ ਨੂੰ ਤਿੰਨ ਵਾਰ ਇਸ ਪ੍ਰਕਾਰ ਵਜਾਇਆ ਜਾਵੇ ਕਿ ਉਸ ਦਾ ਅਖ਼ੀਰਲਾ 'ਧਾ' ਸਮ 'ਤੇ ਆ ਕੇ ਪਵੇ, ਤਾਂ ਉਸ ਨੂੰ ਤੀਆ ਜਾਂ ਤਿਹਾਈ ਕਿਹਾ ਜਾਂਦਾ ਹੈ। ਤਿਹਾਈ ਦੇ ਵੀ ਦੋ ਪ੍ਰਕਾਰ ਹੁੰਦੇ ਹਨ (i) ਦਮਦਾਰ ਤਿਹਾਈ (ii) ਬੇਦਮ ਤਿਹਾਈ।

*(i) ਦਮਦਾਰ ਤਿਹਾਈ*

ਇਸ ਤਿਹਾਈ ਵਿਚ ਪਹਿਲੇ ਦੋ ਹਿੱਸਿਆਂ ਵਿਚ ਕੁਝ ਰੁਕਿਆ ਜਾਂਦਾ ਹੈ। ਅਰਥਾਤ, ਤਿਹਾਈ ਵਿਚ ਪਹਿਲੇ ਤੇ ਦੂਸਰੇ 'ਧਾ' 'ਤੇ ਇਕ ਮਾਤਰਾ ਜਾਂ ਅੱਧੀ ਮਾਤਰਾ ਰੁਕ ਕੇ ਫਿਰ ਤੀਸਰੇ ਟੁਕੜੇ ਦੇ 'ਧਾ' 'ਤੇ ਸਮ ਆਉਂਦਾ ਹੈ। ਇਸ ਨੂੰ ਦਮਦਾਰ ਤਿਹਾਈ ਕਹਿੰਦੇ ਹਨ।

*(ii) ਬੇਦਮ ਤਿਹਾਈ*

ਇਸ ਤਿਹਾਈ ਵਿਚ ਕਿਸੇ ਵੀ ਟੁਕੜੇ ਅਰਥਾਤ 'ਧਾ' 'ਤੇ ਰੁਕਦੇ ਨਹੀਂ, ਬਲਕਿ ਲਗਾਤਾਰ ਤਿੰਨ ਵਾਰੀ ਟੁਕੜੇ ਨੂੰ ਬੋਲ ਕੇ ਅਖ਼ੀਰਲੇ 'ਧਾ' 'ਤੇ ਆ ਕੇ ਸਮਾਪਤੀ ਕਰਦੇ ਹਨ।

## 18. ਮੁਖੜਾ

ਕਿਸੇ ਵੀ ਟੁਕੜੇ ਨੂੰ ਸਮ ਤੋਂ ਖ਼ਾਲੀ ਤਕ, ਜਾਂ ਖ਼ਾਲੀ ਤੋਂ ਸਮ ਤਕ ਵਜਾਉਣ ਨੂੰ ਮੁਖੜਾ ਕਿਹਾ ਜਾਂਦਾ ਹੈ। ਜਿਵੇਂ ਤਿੰਨ ਤਾਲ ਦਾ ਮੁਖੜਾ ਇਸ ਪ੍ਰਕਾਰ ਹੈ:

ਕ੍ਰਿਤਾਤਨ ਕਿੜਨਗ ਤਿਰਕਿਟ ਤਾਤਾ, ਤਿਕਤਿਰ ਕਿਟਤਿਕ ਤਿਰਕਿਟ।

## 19. ਮੋਹਰਾ

ਇਸ ਦਾ ਸਰੂਪ ਵੀ ਤੀਆ ਜਾਂ ਤਿਹਾਈ ਵਰਗਾ ਹੀ ਹੁੰਦਾ ਹੈ, ਭਾਵ ਕਿ ਜਦ ਕਿਸੇ ਟੁਕੜੇ ਨੂੰ ਤਿੰਨ ਵਾਰੀ ਵਜਾ ਕੇ ਸਮ 'ਤੇ ਉਸ ਦੀ ਸਮਾਪਤੀ ਕੀਤੀ ਜਾਵੇ ਤਾਂ ਉਸ ਨੂੰ ਮੋਹਰਾ ਜਾਂ ਤੀਆ ਕਹਿੰਦੇ ਹਨ।

## 20. ਲੱਗੀ

ਤਬਲੇ ਵਿਚ ਜਦ ਆੜੀ ਚਾਲ ਨਾਲ ਜਿਵੇਂ 'ਧਿੰ ਧਾ ਧਿੰਨ ਧੀਨਾੜਾ' ਆਦਿਕ ਬੋਲ ਵਜਾਏ ਜਾਂਦੇ ਹਨ, ਤਾਂ ਉਸ ਨੂੰ 'ਲੱਗੀ' ਕਿਹਾ ਜਾਂਦਾ ਹੈ। 'ਲੱਗੀ' ਦਾ ਪ੍ਰਯੋਗ ਕਹਿਰਵਾ, ਦਾਦਰਾ, ਧੁਮਾਲੀ, ਚੰਚਲ ਆਦਿਕ ਤਾਲਾਂ ਵਿਚ ਹੁੰਦਾ ਹੈ।

## 21. ਲੜੀ

ਜਿਸ ਪ੍ਰਕਾਰ ਮਾਲਾ ਦੀ ਲੜੀ ਵਿਚ ਦਾਣੇ ਜਾਂ ਮੋਤੀ ਪਰੋਏ ਜਾਂਦੇ ਹਨ, ਉਸੇ ਪ੍ਰਕਾਰ ਤਾਲ ਦੇ ਬੋਲਾਂ ਨੂੰ ਲੈਅ ਵਿਚ ਚੁਣ ਕੇ ਦੁਗੁਨ, ਚੌਗੁਨ ਵਿਚ ਵਾਰ ਵਾਰ ਵਜਾਇਆ ਜਾਂਦਾ ਹੈ ਤਾਂ ਉਸ ਨੂੰ ਲੜੀ ਕਿਹਾ ਜਾਂਦਾ ਹੈ। ਲੜੀ ਵਿਚ ਲੱਗੀ ਦੇ ਬੋਲਾਂ ਨੂੰ ਨਹੀਂ ਲੈਂਦੇ, ਸਗੋਂ ਸੁਤੰਤਰ ਰੂਪ ਵਿਚ ਗ਼ਜ਼ਲ ਜਾਂ ਭਜਨ ਆਦਿਕ ਵਿਚ ਲੜੀ ਦਾ ਹੀ ਪ੍ਰਯੋਗ ਹੁੰਦਾ ਹੈ।

## 22. ਪੇਸ਼ਕਾਰ

ਇਹ ਇਕ ਉਰਦੂ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਪੇਸ਼ ਕਰਨਾ ਜਾਂ ਪਰਿਚਯ ਦੇਣਾ। ਇਹ ਇਕ ਕਠਿਨ ਅਤੇ ਸੁੰਦਰ ਕਾਇਦਾ ਹੀ ਹੁੰਦਾ ਹੈ, ਜਿਸ ਦੀ ਲੈਅ ਹਮੇਸ਼ਾ ਡਗਮਗਾਂਦੀ ਰਹਿੰਦੀ ਹੈ।

ਇਸ ਦੇ ਕਾਇਦੇ ਪਲਟੇ ਦੀ ਤਰ੍ਹਾਂ ਹੁੰਦੇ ਹਨ। ਭਾਵੇਂ ਪੇਸ਼ਕਾਰ ਦੀ ਲੈਅ ਬਿਖੜੀ ਹੋਈ ਤੇ ਡਗਮਗਾਂਦੀ ਹੋਈ ਹੁੰਦੀ ਹੈ ਪਰ ਤਾਲ ਦਾ ਸਰੂਪ ਨਹੀਂ ਵਿਗੜਦਾ, ਕਿਉਂਕਿ ਵਿਭਾਗ, ਤਾਲੀ, ਖ਼ਾਲੀ ਸਭ ਨਿਯਮ ਸਾਫ਼ ਸਮਝ ਵਿਚ ਆਉਂਦੇ ਹਨ। ਕਦੀ-ਕਦੀ ਪੇਸ਼ਕਾਰ ਦਾ ਅਖ਼ੀਰਲਾ ਹਿੱਸਾ ਕੁਝ ਬੋਲਾਂ ਦੀ ਸਹਾਇਤਾ ਨਾਲ ਬੰਦਸ਼ ਅਤੇ ਲੈਅ ਨੂੰ ਬਦਲ ਦਿੰਦੇ ਹਨ ਜਿਸ ਨਾਲ ਪੇਸ਼ਕਾਰ ਜ਼ਿਆਦਾ ਸੁੰਦਰ ਤੇ ਕਠਿਨ ਹੋ ਜਾਂਦਾ ਹੈ। ਇਸ ਕਠਿਨਤਾ ਦੇ ਕਾਰਨ ਦਰੁਤ ਲੈਅ ਵਿਚ ਵਜਾਉਣਾ ਮੁਸ਼ਕਲ ਹੋ ਜਾਂਦਾ ਹੈ। ਇਸ ਲਈ ਪੇਸ਼ਕਾਰ ਸਦਾ ਮੱਧ ਲੈਅ ਵਿਚ ਹੀ ਵਜਾ ਕੇ ਜੁਦੀਆਂ ਜੁਦੀਆਂ ਪ੍ਰਕਾਰ ਦੀਆਂ ਲੈਅਕਾਰੀਆਂ ਦਿਖਾਈਆਂ ਜਾਂਦੀਆਂ ਹਨ। ਪੇਸ਼ਕਾਰ ਦੇ ਬੋਲਾਂ ਵਿਚ ਇਹ ਵਾਧਾ ਰਹਿੰਦਾ ਹੈ ਕਿ ਉਹ ਤਾਲ ਤੇ ਲੈਅ ਦੇ ਲਹਿਰੇ ਉੱਤੇ ਹਿਲਦੇ ਹੋਏ ਆੜ ਦਾਰ ਧੱਕਾ ਦਿੰਦੇ ਹੋਏ ਚੱਲਦੇ ਹਨ। ਇਨ੍ਹਾਂ ਨੂੰ ਕੁਸ਼ਲ ਤਬਲਾ ਵਾਦਕ ਹੀ ਦਿਖਾ ਕੇ ਵਾਹ-ਵਾਹ ਲੈ ਸਕਦਾ ਹੈ।

## 23. ਪ੍ਰਕਾਰ

ਕਿਸੇ ਵੀ ਤਾਲ ਵਿਚ ਉਸ ਦੇ ਠੇਕੇ ਦੀ ਲੈਅ ਅਤੇ ਉਸ ਦੀਆਂ ਮਾਤਰਾਵਾਂ ਦੇ ਅਨੁਸਾਰ ਇਕ-ਇਕ ਜਾਂ ਦੋ-ਦੋ ਅੱਖਰਾਂ ਨੂੰ ਉਲਟ-ਪੁਲਟ ਕਰਨ ਨਾਲ ਜੋ ਠੇਕੇ ਦੇ ਬੋਲਾਂ ਵਿਚ ਭਿੰਨਤਾ ਤੇ ਨਵੀਨਤਾ ਆਵੇ, ਉਸ ਨੂੰ 'ਪ੍ਰਕਾਰ' ਕਹਿੰਦੇ ਹਨ।

## 24. ਪਰਨ

ਇਹ ਖੁੱਲ੍ਹੇ ਤੇ ਜ਼ੋਰਦਾਰ ਬੋਲਾਂ ਵਿਚ ਵਜਾਈ ਜਾਂਦੀ ਹੈ। ਇਸ ਦੇ ਬੋਲ ਲੈਅ ਨਾਲ ਲੜਦੇ ਅਤੇ ਲਹਿਰਾਂਦੇ ਹੋਏ ਚੱਲਦੇ ਹਨ। ਪਰਨ ਘੱਟ ਤੋਂ ਘੱਟ ਦੋ ਆਵਰਤਨਾ ਦੀ ਅਤੇ ਜ਼ਿਆਦਾ ਤੋਂ ਜ਼ਿਆਦਾ ਜਿਤਨੀ ਮਰਜ਼ੀ ਆਵਰਤਨਾ ਦੀਆਂ ਹੋ ਸਕਦੀਆਂ ਹਨ। ਵਾਸਤਵ ਵਿਚ ਪਰਨ ਪਖਾਵਜ ਦੀ ਚੀਜ਼ ਹੈ। ਇਸ ਲਈ ਤਬਲੇ 'ਤੇ ਪਰਨ ਵਜਾਉਂਦੇ ਸਮੇਂ ਜ਼ੋਰਦਾਰ ਬੋਲਾਂ ਵਿਚ ਹੀ ਵਜਾਈ ਜਾਂਦੀ ਹੈ।

## 25. ਰੇਲਾ

ਇਹ ਕਾਇਦੇ ਦੇ ਬੋਲਾਂ ਦੇ ਸਮਾਨ ਹੀ ਉਹਨਾਂ ਬੋਲਾਂ ਦਾ ਸਮੂਹ ਹੁੰਦਾ ਹੈ, ਜੋ ਕਿ ਤੇਜ ਲੈਅ ਵਿਚ ਅਰਥਾਤ ਚੌਗੁਨ ਜਾਂ ਅੱਠਗੁਨ ਵਿਚ ਵਜਾਇਆ ਜਾ ਸਕੇ, ਅਤੇ ਲੈਅ ਵਿਚ ਧਾਰਾ ਪ੍ਰਵਾਹ ਵਾਂਗ ਚੱਲਦਾ ਹੋਇਆ ਸੁਣਾਈ ਦੇਵੇ, ਉਸ ਨੂੰ ਰੇਲਾ ਕਹਿੰਦੇ ਹਨ। ਰੇਲੇ ਨੂੰ ਜਦ ਵਿਲੰਬਿਤ ਲੈਅ ਵਿਚ ਵਜਾਇਆ ਜਾਂਦਾ ਹੈ ਤਾਂ ਕਾਇਦੇ ਦਾ ਰੂਪ ਹੀ ਮਲੂਮ ਦਿੰਦਾ ਹੈ ਪਰ ਜਦ ਉਸ ਨੂੰ ਦਰੁਤ ਲੈਅ ਵਿਚ ਵਜਾਉਂਦੇ ਹਨ ਤਦ ਉਸ ਦਾ ਨਾਮ ਰੇਲਾ ਪੈ ਜਾਂਦਾ ਹੈ।

## 26. ਗਤ

ਬਾਜ ਦੇ ਅਨੁਸਾਰ ਮੁਲਾਇਮ ਬੋਲਾਂ ਦੁਆਰਾ ਉਹ ਰਚਨਾ ਜੋ ਕਿ ਇਕ ਜਾਂ ਦੋ ਆਵਰਤੀ ਦੀ ਹੁੰਦੀ ਹੈ ਅਤੇ ਜਿਸ ਦੀ ਸਮਾਪਤੀ ਸਵਤੰਤਰ ਵੀ ਹੁੰਦੀ ਹੈ ਅਤੇ ਤਿਹਾਈ ਵਿਚ ਵੀ ਹੁੰਦੀ ਹੈ। ਇਸ ਦਾ ਵਿਸਥਾਰ ਕਾਇਦੇ ਤੇ ਰੇਲੇ ਦੀ ਤਰ੍ਹਾਂ ਨਹੀਂ ਹੁੰਦਾ ਬਲਕਿ ਇਸ ਨੂੰ ਬਰਾਬਰ, ਦੁਗੁਨ, ਚੌਗੁਨ ਦੀ ਲੈਅ ਵਿਚ ਵਜਾ ਕੇ ਸਮ 'ਤੇ ਆ ਜਾਂਦੇ ਹਨ।

## 27. ਬਾਂਟ

ਲੜੀਆਂ ਨੂੰ ਉਲਟ ਪਲਟ ਕੇ ਵਜਾਉਣ ਨੂੰ ਬਾਂਟ ਕਹਿੰਦੇ ਹਨ। ਜਿਵੇਂ ਤਿੰਨ ਤਾਲ, ਝਪਤਾਲ ਆਦਿਕ ਤਾਲਾਂ ਵਿਚ ਕਾਇਦੇ ਨੂੰ ਉਲਟ ਪਲਟ ਕੇ ਵਜਾਉਣ ਦਾ ਨਾਉਂ ਹੀ ਪਲਟਾ ਹੈ। ਤਿਵੇਂ ਹੀ ਦਾਦਰਾ, ਕਹਿਰਵਾ ਆਦਿਕ ਤਾਲਾਂ ਵਿਚ ਲੜੀਆਂ ਨੂੰ ਉਲਟ ਪਲਟ ਕੇ ਵਜਾਉਣ ਨੂੰ ਬਾਂਟ ਕਿਹਾ ਜਾਂਦਾ ਹੈ।

## 28. ਕਿਸਮ

ਤਾਲ ਵਿਚ ਵੱਜਣ ਵਾਲੇ ਬੋਲਾਂ ਨੂੰ ਅੱਗੇ-ਪਿੱਛੇ ਕਰ ਕੇ ਵਿਭਾਗ ਅਤੇ ਤਾਲ ਦੇ ਸਰੂਪ ਨੂੰ ਕਾਇਮ ਰੱਖਦੇ ਹੋਏ ਜੋ ਤਾਲ ਦੇ ਨਵੇਂ ਨਵੇਂ ਸਰੂਪ ਬਣਦੇ ਹਨ, ਉਸ ਨੂੰ ਕਿਸਮ ਕਹਿੰਦੇ ਹਨ।

## 29. ਉਠਾਨ

ਆਮਦ ਜਾਂ ਸਲਾਮੀ ਦੇ ਬੋਲਾਂ ਨੂੰ ਜ਼ੋਰਦਾਰ ਤਿਹਾਈ ਮਾਰ ਕੇ ਜਦ ਸਮ 'ਤੇ ਆਉਂਦੇ ਹਨ ਤਦ ਉਸ ਨੂੰ ਉਠਾਨ ਕਹਿੰਦੇ ਹਨ। ਇਹ ਪਰਨ ਦਾ ਹੀ ਇਕ ਪ੍ਰਕਾਰ ਹੈ।

## 30. ਆਮਦ

ਗਾਇਨ, ਵਾਦਨ ਜਾਂ ਨਿਰਤ ਦੇ ਨਾਲ ਤਬਲਾ ਜਾਂ ਮ੍ਰਿਦੰਗ 'ਤੇ ਜਦ ਸੰਗਤ ਚੱਲਦੀ ਹੈ ਤਾਂ ਕੁਝ ਸੁੰਦਰ ਬੋਲਾਂ ਦੇ ਸਮੂਹ ਨੂੰ ਆਰੰਭ ਵਿਚ ਵਜਾਇਆ ਜਾਂਦਾ ਹੈ, ਤਾਂ ਉਸ ਨੂੰ ਆਮਦ ਜਾਂ ਸਲਾਮੀ ਕਹਿੰਦੇ ਹਨ।

## 31. ਬੋਲ

ਤਬਲੇ ਜਾਂ ਮ੍ਰਿਦੰਗ 'ਤੇ ਵੱਜਣ ਵਾਲੇ ਅੱਖਰਾਂ ਨਾਲ ਜੋ ਨਿਯਮਤ ਸ਼ਬਦ ਬਣਦੇ ਹਨ, ਉਨ੍ਹਾਂ ਨੂੰ ਬੋਲ ਕਹਿੰਦੇ ਹਨ। ਜਿਵੇਂ ਕਿਟ, ਧਿਨ, ਕੜ੍ਹਾਨ, ਧੜ੍ਹਾਨ ਧਾ ਆਦਿਕ।

## 32. ਨਵਹੱਕਾ

ਤਿਹਾਈ ਨੂੰ ਤਿੰਨ ਵਾਰ ਵਜਾ ਕੇ ਉਸ ਦਾ ਅਖ਼ੀਰਲਾ ਧਾ ਜਦ ਸਮ 'ਤੇ ਆਵੇ ਤਾਂ ਉਸ ਨੂੰ ਨਵਹੱਕਾ ਆਖਦੇ ਹਨ।

# ਤਬਲੇ ਦੇ ਘਰਾਣੇ ਅਤੇ ਬਾਜ

## ਬਾਜ

ਤਬਲੇ ਦੇ ਭਿੰਨ ਭਿੰਨ ਵਾਦਕਾਂ ਨੇ ਆਪਣੇ ਢੰਗ ਨਾਲ ਤਬਲਾ ਵਾਦਨ ਵਿਚ ਚਮਤਕਾਰ ਉਤਪੰਨ ਕਰ ਕੇ ਆਪੋ-ਆਪਣੇ ਘਰਾਣੇ ਬਣਾ ਲਏ। ਫਲਸਰੂਪ ਉਨ੍ਹਾਂ ਦੇ ਬੋਲ ਕੱਢਣੇ ਵਿਚ ਅਤੇ ਉਨ੍ਹਾਂ ਦੀਆਂ ਬੰਦਸ਼ਾਂ ਵਿਚ ਇਤਨਾ ਫ਼ਰਕ ਹੋ ਗਿਆ ਕਿ ਹਰ ਇਕ ਦਾ ਘਰਾਣਾ ਆਪਣੀ ਨਿੱਜੀ 'ਵਾਦਨ ਸ਼ੈਲੀ' ਨਾਲ ਪਹਿਚਾਣਿਆ ਜਾਣ ਲੱਗਾ। ਤਬਲਾ ਵਾਦਨ ਦੇ ਇਨ੍ਹਾਂ ਘਰਾਣਿਆਂ ਦੀ ਵਾਦਨ ਦੇ ਢੰਗ ਨੂੰ ਹੀ ਸ਼ੈਲੀ ਜਾਂ ਬਾਜ ਕਹਿੰਦੇ ਹਨ। ਸੋ ਵੱਖੋ-ਵੱਖਰੇ ਘਰਾਣਿਆਂ ਦੇ ਬਾਜ ਇਸ ਪ੍ਰਕਾਰ ਹਨ:

### 1. ਦਿਲੀ ਬਾਜ

ਇਸ ਬਾਜ ਵਿਚ ਹਮੇਸ਼ਾ ਮੱਧਮਾਂ ਅਤੇ ਤਰਜਨੀ ਇਨ੍ਹਾਂ ਦੋ ਉਂਗਲੀਆਂ ਦਾ ਹੀ ਪ੍ਰਯੋਗ ਹੁੰਦਾ ਹੈ। ਇਸੀ ਕਾਰਣ ਇਸ ਵਿਚ ਕੋਮਲਤਾ ਜ਼ਿਆਦਾ ਹੁੰਦੀ ਹੈ। ਕੇਵਲ ਉਂਗਲੀਆਂ ਨਾਲ ਵਜਾਉਣ ਦੇ ਕਾਰਨ ਇਸ ਨੂੰ ਕਿਨਾਰ ਜਾਂ ਚਾਂਟੀ ਦਾ ਬਾਜ ਵੀ ਕਹਿੰਦੇ ਹਨ। ਦਿੰਗ, ਦਿਨ, ਗਿਨ, ਧਿਨ, ਗਿਨ, ਤਿਰ, ਤਿਟ, ਤਿਰਕਿਟ (ਇਕ ਉਂਗਲੀ ਨਾਲ ਵੱਜਣ ਵਾਲੇ) ਧਾਗੇ, ਧਾਤੀ, ਨਾਧਾ ਆਦਿ ਬੋਲਾਂ ਦਾ ਪ੍ਰਯੋਗ ਖ਼ਾਸ ਰੂਪ ਵਿਚ ਹੁੰਦਾ ਹੈ। ਪੇਸ਼ਕਾਰ, ਕਾਇਦੇ, ਅਤੇ ਰੇਲੇ ਇਸ ਬਾਜ ਵਿਚ ਖ਼ਾਸ ਰੂਪ ਨਾਲ ਵਜਾਏ ਜਾਂਦੇ ਹਨ। ਪਰਨ ਤੇ ਛੰਦਾਂ ਦਾ ਉਪਯੋਗ ਇਸ ਬਾਜ ਵਿਚ ਬਹੁਤ ਘੱਟ ਹੁੰਦਾ ਹੈ। ਇਨ੍ਹਾਂ ਦੀ ਜਗ੍ਹਾ 'ਤੇ ਛੋਟੀਆਂ ਛੋਟੀਆਂ ਲੈਅਕਾਰੀਆਂ ਸਹਿਤ ਗਤਾਂ, ਮੋਹਰੇ ਅਤੇ ਮੁਖੜੇ ਆਦਿ ਪਾਏ ਜਾਂਦੇ ਹਨ।

### 2. ਅਜਰਾੜਾ ਬਾਜ

ਇਸ ਬਾਜ ਵਿਚ ਦਿਲੀ ਬਾਜ਼ ਦੀਆਂ ਸਾਰੀਆਂ ਵਿਸ਼ੇਸ਼ਤਾਈਆਂ ਜਿਵੇਂ ਕਿਨਾਰ ਤੇ ਚਾਂਟੀ ਦਾ ਕੰਮ, ਪੇਸ਼ਕਾਰ, ਕਾਇਦੇ ਅਤੇ ਰੇਲਾ ਆਦਿ ਦਾ ਜ਼ਿਆਦਾ ਪ੍ਰਯੋਗ, ਅਤੇ ਲੰਬੀ ਪਰਨ ਅਤੇ ਛੰਦ ਆਦਿ ਦਾ ਘੱਟ ਹੋਣਾ ਆਦਿ ਸਾਰੀਆਂ ਗੱਲਾਂ ਜਿਉਂ ਦੀਆਂ ਤਿਉਂ ਹੀ ਪਾਈਆਂ ਜਾਂਦੀਆਂ ਹਨ। ਪ੍ਰੰਤੂ ਇਹ ਸਭ ਇੱਕੋ ਜਿਹਾ ਹੁੰਦੇ ਹੋਏ ਵੀ ਇਸ ਬਾਜ ਦੇ ਬੋਲਾਂ ਵਿਚ ਡੱਗੇ ਦਾ ਕੰਮ ਵਿਸ਼ੇਸ਼ ਰੂਪ ਨਾਲ ਮਿਲਿਆ ਹੁੰਦਾ ਹੈ। ਨਾਲ ਨਾਲ ਲੈਅ ਨੂੰ ਕੁਝ ਆੜੀ ਰੱਖਿਆ ਜਾਂਦਾ ਹੈ। ਧਾ, ਧਾਤਕ, ਧੇਨਾ, ਧਾੜਧਾ ਆਦਿ ਬੋਲਾਂ ਵਿਚ ਡੱਗੇ ਦੀ ਪ੍ਰਧਾਨਤਾ ਰਹਿੰਦੀ ਹੈ। ਇਸ ਘਰਾਣੇ ਵਿਚ ਕਾਇਦਿਆਂ ਨੂੰ ਸਭ ਤੋਂ ਜ਼ਿਆਦਾ ਮਹੱਤਵ ਦਿੱਤਾ ਜਾਂਦਾ ਹੈ। ਵਾਦਕ ਟੇਡੀ ਲੈਅ ਨੂੰ ਵਜਾਉਂਦੇ ਵਜਾਉਂਦੇ ਬੜੀ ਜਲਦੀ ਨਾਲ ਮੁੱਖ ਲੈਅ 'ਤੇ ਇਸ ਪ੍ਰਕਾਰ ਆ ਜਾਂਦੇ ਹਨ ਕਿ ਸਰੋਤਾਵਾਂ ਨੂੰ ਮੱਲੋ-ਮੱਲੀ ਦਾਦ ਦੇਣੀ ਪੈਂਦੀ ਹੈ। ਇਸ ਬਾਜ ਦੇ ਕਾਇਦਿਆਂ ਵਿਚ ਕਠਿਨ-ਬੋਲ ਸਮੂਹ ਹੋਣ ਦੇ

## ਕਿਸਮ ਨੰਬਰ 2 ਪੰਜਾਬੀ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਬੋਲ | ਧਿਨਗਿਨ | ਤਕਤਕ | ਧਿਨਗਿਨ | ਧਾੜਾਧੇਧੇ | ਨਕਦਿਨ | ਧਾੜਾਧੇਧੇ | ਨਕਧਿਨ | ਧਿਨਗਿਨ | ਧਾੜਾਗਿਨ | ਤਕਤਕ | ਧਿਨਗਿਨ | ਧਾੜਾਧੇਧੇ | ਨਕਧਿਨ | ਧਾੜਾਗਿਨ |
| | ਧਿਨਗਿਨ | ਤਕਧਿਨ | ਗਿਨਧਿਨ | ਧਾੜਾਗਿਨ | ਧਾ | ਧਾੜਾਧੇਧੇ | ਨਕਧਿਨ | ਧਾ | ਧਿਨਗਿਨ | ਤਕਧਿਨ | ਗਿਨਧਿਨ | ਧਾੜਾਧੇਧੇ | ਨਕਧਿਨ | ਧਾੜਾਗਿਨ |
| | ਤਿਨਕਿਨ | ਤਕਤਕ | ਤਿਨਕਿਨ | ਤਾੜਾਕੇਕੇ | ਨਕਤਿਨ | ਤਾੜਾਕੇਕੇ | ਨਕਤਿਨ | ਤਿਨਕਿਨ | ਤਾੜਾਕਿਨ | ਤਕਤਕ | ਤਿਨਕਿਨ | ਤਾੜਾਕੇਕੇ | ਨਕਤਿਨ | ਤਾੜਾਕਿਨ |
| | ਧਿਨਗਿਨ | ਤਕਧਿਨ | ਗਿਨਧਿਨ | ਧਾੜਾਗਿਨ | ਧਾ | ਧਾੜਾਧੇਧੇ | ਨਕਧਿਨ | ਧਾ | ਧਿਨਗਿਨ | ਤਕਧਿਨ | ਗਿਨਧਿਨ | ਧਾੜਾਧੇਧੇ | ਨਕਧਿਨ | ਧਾੜਾਗਿਨ |
| ਤਾਲ ਚਿੰਨ੍ਹ | X | | 0 | | 2 | | 0 | | 3 | | 4 | | 5 | |

## ਤਿਹਾਈ

| ਮਾਤਰੇ | 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|---|
| | ਤਿਰਕਿਟਧਿੰਨ | ਤਧਾਤਿਰਕਿਟ | ਧਾ | ऽਤਿਰਕਿਟ | ਧਿਨਤਧਾ | ਤਿਰਕਿਟਧਾ | ऽ | ਤਿਰਕਿਟਧਿੰਨ | ਤਧਾਤਿਰਕਿਟ |
| ਤਾਲ ਚਿੰਨ੍ਹ | x | 0 | 2 | 3 | 0 | 4 | 5 | 6 | 0 |

## ਟੁਕੜਾ

| | | | | | | | | | |
|---|---|---|---|---|---|---|---|---|---|
| ਬੋਲ 1 | ਧੇਤਿਰ | ਕਿਟਤਕ | ਤਾऽऽऽ | ਧੇਤਿਰ | ਕਿਟਤਕ | ਤਾऽऽऽ | ਧੇਧੇਤੇਟੇ | ਗਦੀਗਿਨਾ | ਕਿੜਨਗ |
| | ਨਗਦਿਤਾ | ਤਾऽऽऽ | ਧਿਰਧਿਰ | ਕਿਟਤਕ | ਤਕ | ਧਿਰਧਿਰ | ਕਿਟਤਕ | ਤਕ | ਧਿਰਧਿਰ |
| | ਕਿਟਤਕ | ਧਾऽऽऽ | ऽऽऽऽ | ਧਿਰਧਿਰ | ਕਿਟਤਕ | ਧਾऽऽऽ | ऽऽऽऽ | ਧਿਰਧਿਰ | ਕਿਟਤਕ |
| ਤਾਲ ਚਿੰਨ੍ਹ | x | 0 | 2 | 3 | 0 | 4 | 5 | 6 | 0 |

## ਪਰਨ

| | | | | | | | | | |
|---|---|---|---|---|---|---|---|---|---|
| ਬੋਲ 1 | ਧਾਗੇਤੇਟੇ | ਤੇਟੇਧਾਗੇ | ਤੇਟੇਤੇਟੇ | ਕ੍ਰਧਾਤੇਟੇ | ਤੇਟੇਕ੍ਰਧਾ | ਤੇਟੇਤੇਟੇ | ਕ੍ਰਧੇਧਾ | ਧਾਨਧਾ | ਕ੍ਰਧਾਤੇਟੇ |
| | ਕ੍ਰਧਾਤੇਟੇ | ਕ੍ਰਧਾਤੇਟੇ | ਤਾਗੇਤੇਟੇ | ਕ੍ਰਧਾਤੇਟੇ | ਧਾਤਾਗੇ | ਤੇਟੇਕ੍ਰਧਾ | ਤੇਟੇਧਾ | ਤਾਗੇਤੇਟੇ | ਕ੍ਰਧਾਤੇਟੇ |
| ਤਾਲ ਚਿੰਨ੍ਹ | x | 0 | 2 | 3 | 0 | 4 | 5 | 6 | 0 |

| ਮਾਤਰੇ | 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|---|
| ਬੋਲ 2 | ਧਾਗੇਤਿਟੇ | ਕਤਿਟਕ | ਤਿਟਕਤ | ਧਾਗੇਤਿਟ | ਕ੍ਰਧਾਤਿਟ | ਤਿਰਕਿਟ | ਤਕੱਤਾ | ਤਿਟਕਤਾ | ਗਦੀਗਿਨਾ |
| | ਧਾ | ऽ | ऽ | ਧਾਗੇਤਿਟ | ਕ੍ਰਧਾਤਿਟ | ਤਿਰਕਿਟ | ਕੱਤਾ | ਤਿਟਕਤਾ | ਗਦੀਗਿਨਾ |
| | ਧਾ | ऽ | ऽ | ਧਾਗੇਤਿਟ | ਕ੍ਰਧਾਤਿਟ | ਤਿਰਕਿਟ | ਕੱਤਾ | ਤਿਟਕਤਾ | ਗਦੀਗਿਨਾ |
| ਤਾਲ ਚਿੰਨ੍ਹ | x | 0 | 2 | 3 | 0 | 4 | 5 | 6 | 0 |

# ਤਾਲ ਪੰਜਾਬੀ, ਸਰਲ ਪ੍ਰੀਚੈ

ਇਸ ਵਿਚ 16 (ਸੋਲ੍ਹਾਂ) ਮਾਤਰਾਵਾਂ ਹੁੰਦੀਆਂ ਹਨ। ਚਾਰ-ਚਾਰ ਮਾਤਰਾਵਾਂ ਦੇ ਚਾਰ ਵਿਭਾਗ ਹੁੰਦੇ ਹਨ। ਇਸ ਵਿਚ ਤਿੰਨ ਤਾਲੀਆਂ ਅਤੇ ਇਕ ਖ਼ਾਲੀ ਹੁੰਦੀ ਹੈ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ, ਤੇਰ੍ਹਵੀਂ ਮਾਤਰਾ 'ਤੇ ਤਾਲੀ, ਨੌਂਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|---|
| ਬੋਲ | ਧਾ | ऽਧੀ | ऽਕ | ਧਾ | ਧਾ | ऽਧੀ | ऽਕ | ਧਾ | ਤਾ | ऽਤੀ | ऽਕ | ਤਾ | ਤਾ | ऽਧੀ | ऽਕ | ਧਾ |
| ਤਾਲ ਚਿੰਨ੍ਹ | x | | | | 2 | | | | 0 | | | | 3 | | | |

# ਤਾਲ ਤੀਵਰਾ, ਸਰਲ ਪ੍ਰੀਚੈ

ਇਸ ਤਾਲ ਵਿਚ 7 (ਸੱਤ) ਮਾਤਰਾ ਹੁੰਦੀਆਂ ਹਨ। ਇਸ ਵਿਚ ਤਿੰਨ-ਦੋ-ਦੋ ਮਾਤਰਾਵਾਂ ਦੇ ਤਿੰਨ ਵਿਭਾਗ ਹੁੰਦੇ ਹਨ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਪਹਿਲੀ ਮਾਤਰਾ 'ਤੇ ਸਮ; ਚੌਥੀ ਅਤੇ ਛੇਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | |
|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 |
| ਬ੍ਰੋਲ | ਧਾ | ਦਿੰ | ਤਾ | ਤਿਟ | ਕਤਾ | ਗਦੀ | ਗਿਨਾ |
| ਤਾਲ ਚਿੰਨ੍ਹ | x | | | 2 | | 3 | |

## ਪਰਨ

| | | | | | | | |
|---|---|---|---|---|---|---|---|
| | ਧਾਗੇਤਿਟ | ਕਤਧਾਗੇ | ਤਿਟਕਤ | ਧਾਗੇਤਿਟ | ਧਾਗੇਤਿਟ | ਕ੍ਰਧਾਤਿਟ | ਤਕ੍ਰੜਾਨ |
| | ਧਾ | ਤਕ੍ਰੜਾਨ | ਧਾ | ਤਕ੍ਰੜਾਨ | ਧਾ | ਤਕ੍ਰੜਾਨ | ਧਾ |
| | ਤਕ੍ਰੜਾਨ | ਧਾ | ਤਕ੍ਰੜਾਨ | ਧਾ | ਤਕ੍ਰੜਾਨ | ਧਾ | ਤਕ੍ਰੜਾਨ |
| ਤਾਲ ਚਿੰਨ੍ਹ | x | | | 2 | | 3 | |

# ਤਾਲ ਕਹਿਰਵਾ, ਸਰਲ ਪ੍ਰੀਚੈ

ਇਸ ਵਿਚ 4 (ਚਾਰ) ਮਾਤਰਾ ਹੁੰਦੀਆਂ ਹਨ। ਇਕ ਵਿਭਾਗ, ਪਹਿਲੀ ਮਾਤਰਾ 'ਤੇ ਸਮ ਹੁੰਦਾ ਹੈ। ਇਸ ਵਿਚ ਖ਼ਾਲੀ ਨਹੀਂ ਹੁੰਦੀ। ਇਹ ਤਾਲ ਭਜਨ, ਸ਼ਬਦ, ਲੋਕ-ਗੀਤ ਆਦਿਕ ਨਾਲ ਵਜਾਇਆ ਜਾਂਦਾ ਹੈ। ਠੇਕੇ ਦੇ ਬੋਲ ਇਸ ਤਰ੍ਹਾਂ ਹਨ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 |
|---|---|---|---|---|
| ਬੋਲ | ਧਾ | ਤਿੰ | ਨਕ | ਧਿ |
| ਤਾਲ ਚਿੰਨ੍ਹ | x | | | |

## ਕਿਸਮਾਂ

| | | | | |
|---|---|---|---|---|
| 1 | ਤਿੰ | ਨਕ | ਧਿੰ | ਧਾ |
| 2 | ਧਾ | ਤਿੰਨ | ਤਕ | ਧਿੰਨ |
| 3 | ਧਾਗੇ | ਨਾਤੀ | ਨਕ | ਧਿੰਨ |
| 4 | ਧਿੰਨ | ਨਕ | ਨਕ | ਧਿੰਨ |
| ਤਾਲ ਚਿੰਨ੍ਹ | x | | | |

## ਦੁਗੁਨ ਵਿਚ

| | | | | |
|---|---|---|---|---|
| 5 | ਧਾਗੇ | ਤਾਤੀ | ਤਕ | ਧਿਨ |
| 6 | ਗਿਨਾ | ऽਨਾ | ऽਨਾ | ਗਿਨਾ |
| 7 | ਤਾਧੀ | ਧਾਤੀ | ਤਾਤੀ | ਤਾਧੀ |
| ਤਾਲ ਚਿੰਨ੍ਹ | x | | | |

## ਤੋੜੇ

| ਮਾਤਰੇ | 1 | 2 | 3 | 4 |
|---|---|---|---|---|
| 1 | ਗਦੀ | ਗਿਨਾ | ਧਾ | ਗਦੀ |
| | ਗਿਨਾ | ਧਾ | ਗਦੀ | ਗਿਨਾ |
| 2 | ਤ੍ਰਿਟ | ਤ੍ਰਿਟ | ਧਾ | ਤ੍ਰਿਟ |
| | ਤ੍ਰਿਟ | ਧਾ | ਤ੍ਰਿਟ | ਤ੍ਰਿਟ |
| ਤਾਲ ਚਿੰਨ੍ਹ | x | | | |

## ਪਉੜੀ ਦੀ ਗਤ

| | | | | |
|---|---|---|---|---|
| 1 | ਗੇ | ਤ੍ਰਿਟ | ਕਤਾऽ | ਗੇਤਾ |
| 2 | ਗੇ | ਤ੍ਰਿਟ | ਤਾ | ਗੇਤਾ |
| ਤਾਲ ਚਿੰਨ੍ਹ | x | | | |

## ਤੋੜਾ

| | | | | |
|---|---|---|---|---|
| 1 | ਧਾ | ਗਦੀ | ਗਿਨਾ | ਧਾ |
| | ਤ੍ਰਿਟ | ਕਤਾ | ਗਦੀ | ਗਿਨਾ |
| | ਧਾ | ਗਦੀ | ਗਿਨਾ | ਤ੍ਰਿਟ |
| | ਕਤਾ | ਗਦੀ | ਗਿਨਾ | ਧਾ |
| | ਗਦੀ | ਗਿਨਾ | ਤ੍ਰਿਟ | ਕਤਾ |
| | ਗਦੀ | ਗਿਨਾ | ਧਾ | ਧਾ |
| | ਤ੍ਰਿਟ | ਕਤਾ | ਗਦੀ | ਗਿਨਾ |
| | ਧਾ | ਧਾ | ਤ੍ਰਿਟ | ਕਤਾ |
| | ਗਦੀ | ਗਿਨਾ | ਧਾ | ਕੇ |
| ਤਾਲ ਚਿੰਨ੍ਹ | x | | | |

# ਤਾਲ ਕਹਿਰਵਾ, ਸਰਲ ਪ੍ਰੀਚੈ

ਇਸ ਤਾਲ ਵਿਚ 8 (ਅੱਠ) ਮਾਤਰਾ ਹੁੰਦੀਆਂ ਹਨ। ਚਾਰ-ਚਾਰ ਮਾਤਰਾਵਾਂ ਦੇ ਦੋ ਵਿਭਾਗ ਹੁੰਦੇ ਹਨ। ਇਸ ਵਿਚ ਇਕ ਤਾਲੀ ਅਤੇ ਇਕ ਖ਼ਾਲੀ ਹੁੰਦੀ ਹੈ। ਪਹਿਲੀ ਮਾਤਰਾ ਤੇ ਸਮ ਅਤੇ ਪੰਜਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | |
|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 |
| ਬੋਲ | ਧਾ | ਧੀ | ਧਾਗੇ | ਤੂਕ | ਤਾ | ਤੀ | ਤਾਕੇ | ਤੂਕ |
| ਤਾਲ ਚਿੰਨ੍ਹ | x | | | | 0 | | | |

## ਕਿਸਮਾਂ

| | | | | | | | | |
|---|---|---|---|---|---|---|---|---|
| 1 | ਧਾ | ਗੇ | ਨਾ | ਤੀ | ਨਾ | ਕੇ | ਧਿੰ | ਨਾ |
| 2 | ਧਾ | ਤੀ | ਧਾ | ਤੀ | ਤਾ | ਤੀ | ਧਾ | ਤੀ |
| 3 | ਧਿ | ਤਾ | ਧਿ | ਤਾ | ਤਿ | ਤਾ | ਧਿ | ਤਾ |
| 4 | ਧੀ | ਕੜ | ਧਿੰ | ਨਕ | ਧਿੰਨ | ऽ | ਤਾ | ਧਿਨ |
| 5 | ਧਾਤੀ | ऽਕਧੀ | ਨਕ | ਧਿਨ | ਤਾਤਿ | ऽਕਤੀ | ਨਕ | ਤਿਨ |
| 6 | ਧਿਨਾ | ਧਾਗੇ | ਨਤਿ | ਨਕ | ਕਿਨਾ | ਤਾਗੇ | ਨਧਿ | ਨਕ |
| 7 | ਧਾ | ਤਿ | ਨਾ | ਕਿੜ | ਤਾ | ਤਿੰ | ਨਾ | ਧਿਨ |
| 8 | ਧਾ | ਤਿਟ | ਧਿੰਨ | ਨਾ | ਕੜਾऽ | ਤਿਟ | ਧਿਨ | ਨਾ |
| 9 | ਧਿੰਧਿੰ | ਨਧੀ | ऽਧੀ | ਨਕ | ਕਿਕਿ | ਨਤਿ | ऽਤਿ | ਨਕ |
| 10 | ਧਾਨਾ | ऽਗਧੀ | ਨਾਨਾ | ਕਿਨ | ਤਾਨਾ | ऽਕਧੀ | ਨਾਨਾ | ਧਿਨ |
| ਤਾਲ ਚਿੰਨ੍ਹ | x | | | | 0 | | | |

| ਮਾਤਰੇ | 1 | 2 | 3 | 4 | 5 | 6 | 7 | 8 |
|---|---|---|---|---|---|---|---|---|
| 11 | ਧਿੰਨ | ਕਧਿ | ਨਕ | ਧਿਨ | ऽऽ | ਕੜਾऽ | ऽऽ | ਕੜਾऽ |
| 12 | ਧਾ | ਧੇਧੇ | ਨਕ | ਧਿਨ | ऽऽ | ਕੜਾਨ | ਧਿਨ | ਗਿਨ |
| 13 | ਧਾ | ਤਿਟ | ਧਿੰ | ਨਾ | ਕਤ | ਤਿਟ | ਧਿੰ | ਨਾ |
| 14 | ਧਿੰ | ऽਕੜ | ਧਿੰ | ਤਾ | ਤਿੰ | ऽਕੜ | ਧਿੰ | ਤਾ |
| 15 | ਤਿਰਕਿਟ | ਤਕਧਿ | ਨਕ | ਧਿਨ | ਤਿਰਕਿਟ | ਤਕਤਿ | ਨਕ | ਤਿਨ |
| 16 | ਤਿੰਨਾ | ਕਤਾ | ਨਕ | ਧਿੰਨ | ਗਿਨ | ਕੜਾ | ऽਨ | ਕੜਾ |
| ਤਾਲ ਚਿੰਨ੍ਹ | X | | | | 0 | | | |

## ਤੀਹਾ

| | | | | | | | | |
|---|---|---|---|---|---|---|---|---|
| 1 | ਧਾਗੇਤਿਟ | ਧਿੜਾऽਨ | ਧਾऽऽ | ਧਾਗੇਤਿ | ਧਿੜਾऽਨ | ਧਾऽऽ | ਧਾਗੇਤਿਟ | ਧਿੜਾऽਨ |
| | ਧਿਨ | ਗਿਨ | ਧਾ | ਧਿਨ | ਗਿਨ | ਧਾ | ਧਿਨਾ | ਗਿਨਾ |
| ਤਾਲ ਚਿੰਨ੍ਹ | X | | | | 0 | | | |

# ਤਾਲ ਗਜਝੰਪਾ, ਸਰਲ ਪ੍ਰੀਚੈ

ਇਸ ਤਾਲ ਵਿਚ 15 (ਪੰਦਰਾਂ) ਮਾਤਰਾ ਹੁੰਦੀਆਂ ਹਨ। ਇਸ ਵਿਚ ਚਾਰ-ਚਾਰ-ਤਿੰਨ-ਚਾਰ ਮਾਤਰਾਵਾਂ ਦੇ ਚਾਰ ਹਿੱਸੇ ਹੁੰਦੇ ਹਨ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ ਅਤੇ ਬਾਰ੍ਹਵੀਂ ਮਾਤਰਾ 'ਤੇ ਤਾਲੀ; ਨੌਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|---|
| ਬੋਲ | ਧਾऽ | ਧਿੰਨ | ਨਕ | ਤਕ | ਧਾऽ | ਧਿੰਨ | ਨਕ | ਤਕ | ਤਿੰਨ | ਨਕ | ਤਕ | ਤਿਟ | ਕਤਾ | ਗਦੀ | ਗਿਨਾ |
| ਤਾਲ ਚਿੰਨ੍ਹ | X | | | | 2 | | | | 0 | | | 3 | | | |

## ਪ੍ਰਕਾਰ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| 1 | ਧਾ | ਤਿਰ | ਕਿਟ | ਤਕ | ਧਾ | ਤਿਰ | ਕਿਟ | ਤਕ | ਤਿਰ | ਕਿਟ | ਤਕ | ਧਾ | ਤਿਰ | ਕਿਟ | ਤਕ |
| 2 | ਧਾਗੇ | ਨਾਗੇ | ਦਿਨਾ | ਕਿਨਾ | ਧਾਗੇ | ਨਾਗੇ | ਦਿਨਾ | ਕਿਨਾ | ਤਾਗੇ | ਤਿਨਾ | ਕਿਨਾ | ਧਾਗੇ | ਨਾਗੇ | ਤਿਨਾ | ਕਿਨਾ |
| 3 | ਧਿਟ | ਧਾਗੇ | ਤਿਟ | ਕਤਾ | ਧਿਟ | ਧਾਗੇ | ਤਿਟ | ਕਤਾ | ਤਿਟ | ਤਾਗੇ | ਤਿਟ | ਧਾਗੇ | ਤਿਟ | ਗਦੀ | ਗਿਨ |
| 4 | ਧੀਕ | ਧੀਕ | ਧਿੰਨਾ | ਗਿਨਾ | ਧੀਕ | ਧੀਕ | ਧਿੰਨਾ | ਗਿੰਨਾ | ਤੀਕ | ਤਿੰਨਾ | ਕਿਨਾ | ਧੀਕ | ਧੀਕ | ਧਿੰਨਾ | ਗਿਨਾ |
| ਤਾਲ ਚਿੰਨ੍ਹ | X | | | | 2 | | | | 0 | | | 3 | | | |

## ਮੁਖੜੇ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|---|
| ਬੋਲ 1 | ਧਾਗੇ | ਨਾਧਾ | ਤਿਰਕਿਟ | ਧੀਨਾ | ਧਾਗੇ | ਨਾਧਾ | ਤਿਰਕਿਟ | ਧਾ | ਧਾਗੇ | ਨਾਧਾ | ਤਿਰਕਿਟ | ਧਾ | ਧਾਗੇ | ਨਾਧਾ | ਤਿਰਕਿਟ |
| 2 | ਧਿਟ | ਕੂਧਾ | ਤਿਟ | ਧਾਗੇ | ਧਾऽ | ऽऽ | ਤਿऽ | ਟਕ | ऽਤ | ਗਾऽ | ਦਿਗਿ | ऽਨਾ | ਧਾ | ਕਤ | ਕऽ |
| | ਤਿऽ | ਟਕ | ਤऽ | ਗਾऽ | ਦਿਗਿ | ऽਨ | ਧਾऽ | ਕਤ | ਕऽ | ਤਿऽ | ਟਕ | ऽਤ | ਗਾऽ | ਦਿਗ | ऽਨ |
| ਤਾਲ ਚਿੰਨ੍ਹ | x | | | | 2 | | | | 0 | | | 3 | | | |

## ਮੋਹਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਧਾਤੀ | ਧਾਗੇ | ਨਧਾ | ਤਿਰਕਿਟ | ਧਾऽ | ऽਧਾ | ਤਿਟ | ਗਿਨ | ਧਾਤਿਰ | ਕਿਟਧਾ | ऽऽ | ਧਾਤੀ | ਧਾਗੇ | ਨਧਾ | ਤਿਰਕਿਟ |
| ਤਾਲ ਚਿੰਨ੍ਹ | x | | | | 2 | | | | 0 | | | 3 | | | |

## ਖ਼ਾਲੀ ਤੋਂ ਮੋਹਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਧਾ | ਤੂਕ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਿਰਕਿਟ | ਤਕਤਿਰ | ਕਿਟਤਕ | ਤਾਤਿਰ | ਕਿੜਨਗ | ਤਾਤਿਰ | ਕਿੜਨਗ |
| ਤਾਲ ਚਿੰਨ੍ਹ | x | | | | 2 | | | | 0 | | | 3 | | | |

## ਪਰਨ ਨੰਬਰ 1

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|---|
| ਬੋਲ | ਧਿਟ | ਤਾਗੇ | ਧਿਟ | ਤਾਗੇ | ਧਿਟ | ਕ੍ਰਧਾ | ਤਿਟ | ਧਾਗੇ | ਧਿਟ | ਤਾਗੇ | ਧਿਟ | ਤਾਗੇ | ਧਿਟ | ਕ੍ਰਧਾ | ਤਿਟ |
| | ਧਾਗੇ | ਧਾਗੇ | ऽਤਾ | ਕਿਟ | ਤਕ | ਤਿਟ | ਕਤ | ਗਦੀ | ਗਿਨ | ਧਾਗੇ | ਤਿਟ | ਕ੍ਰਧਾ | ਤਿਟ | ਧਿऽ | ਤਾऽ |
| | ਧ੍ਰਿਤ | ਧ੍ਰਿਤ | ਧਿऽ | ਤਾऽ | ਧਿਰਧਿਰ | ਕਤਾ | ਧਿਰਧਿਰ | ਕਤਾ | ਧਾ | ਤਾਕਿਟ | ਧਾ | ਤਾਕਿਟ | ਧਾ | ਧਿਰਧਿਰ | ਕਤਾ |
| | ਧਿਰਧਿਰ | ਕਤਾ | ਧਾ | ਤਾਕਿਟ | ਧਾ | ਤਾਕਿਟ | ਧਾ | ਧਿਰਧਿਰ | ਕਤਾ | ਧਿਰਧਿਰ | ਕਤਾ | ਧਾ | ਤਾਕਿਟ | ਧਾ | ਤਾਕਿਟ |
| ਤਾਲ ਚਿੰਨ੍ਹ | X | | | | | | | | 0 | | | 3 | | | |

## ਪਰਨ ਨੰਬਰ 2 (ਬਿਨਾ ਤਿਹਾਈ)

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਧਾਤਿ | ਧਾਗੇ | ਨਧਾ | ਤਿਰਕਿਟ | ਧਾਤੀ | ਧਾਗੇ | ਧਿੰਨਾ | ਗਿੰਨਾ | ਧਾਤਿਰ | ਕਿਟਧਾ | ਤਿਧਾ | ਤਰਕਿਟ | ਧਾਤੀ | ਧਿੰਨਾ | ਗਿੰਨਾ |
| | ਧਿੰਤਿਰ | ਕਿਟਤਕ | ਤਾਤਿਰ | ਕਿਟਤਕ | ਧਾਤੀ | ਧਾਗੇ | ਧਿੰਨਾ | ਗਿਨਾ | ਧਾਗੇ | ਧਿੰਨਾ | ਗਿਨਾ | ਧਾਗੇ | ਧਿੰਨਾ | ਗਿਨਾ | ਤਿਰਕਿਟ |
| | ਤਕਤਿਰ | ਕਿਟਤਕ | ਤਾਤਿਰ | ਕਿੜਨਗ | ਤਿਰਕਿਟ | ਤਕਤਕ | ਤਿਰਕਿਟ | ਧਾਤੀ | ऽਧਾ | ਗਿਨਾ | ਧਾਤੀ | ਧਾਗੇ | ਨਧਾ | ਤਿਧਾ | ਗਿਨਾ |
| | ਤਾਤਿ | ਤਾਕੇ | ਨਤਾ | ਤਿਰਕਟ | ਤਾਤਿ | ਤਾਕੇ | ਤਿੰਨਾ | ਕਿਨਾ | ਧਾਤਿਰ | ਕਿਟਧਾ | ਤਿਧਾ | ਤਿਰਕਿਟ | ਧਾਗੇ | ਧਿਨਾ | ਗਿਨਾ |
| | ਧਿੰਤਿਰ | ਕਿਟਤਕ | ਤਾਤਿਰ | ਕਿਟਤਕ | ਧਾਤੀ | ਧਾਗੇ | ਧਿੰਨਾ | ਗਿਨਾ | ਧਾਗੇ | ਧਿੰਨਾ | ਗਿਨਾ | ਧਾਗੇ | ਧਿਨਾ | ਗਿਨਾ | ਤਿਰਕਿਟ |
| | ਤਕਤਿਰ | ਕਿਟਤਕ | ਤਾਤਿਰ | ਕਿੜਨਗ | ਤਿਰਕਿਟ | ਤਕਤਕ | ਤਿਰਕਿਟ | ਧਾਤੀ | ऽਧਾ | ਗੇਨ | ਧਾਤੀ | ਧਾਗੇ | ਨਧਾ | ਤਿਧਾ | ਗਨ |
| ਤਾਲ ਚਿੰਨ੍ਹ | X | | | | 2 | | | | 0 | | | 3 | | | |

# ਤਾਲ ਧਮਾਰ, ਸਰਲ ਪ੍ਰੀਚੈ

ਇਸ ਤਾਲ ਵਿਚ 14 (ਚੌਦਾਂ) ਮਾਤਰਾ ਹੁੰਦੀਆਂ ਹਨ। ਇਸ ਵਿਚ ਚਾਰ ਵਿਭਾਗ ਹੁੰਦੇ ਹਨ, ਪੰਜ, ਦੋ, ਤਿੰਨ, ਚਾਰ ਮਾਤਰਾਵਾਂ ਦੇ। ਇਸ ਵਿਚ ਤਿੰਨ ਤਾਲੀਆਂ ਅਤੇ ਇਕ ਖ਼ਾਲੀ ਹੁੰਦੀ ਹੈ। ਪਹਿਲੀ ਮਾਤਰਾ 'ਤੇ ਸਮ; ਛੇਵੀਂ, ਗਿਆਰ੍ਹਵੀਂ ਮਾਤਰਾ 'ਤੇ ਤਾਲੀ ਅਤੇ ਅੱਠਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਬੋਲ | ਕ | ਧਿ | ਟ | ਧਿ | ਟ | ਧਾ | ऽ | ਕ | ਤਿ | ਟ | ਤਿ | ਟ | ਤਾ | ऽ |
| ਤਾਲ ਚਿੰਨ੍ਹ | x | | | | | 2 | | 0 | | | 3 | | | |

## ਕਿਸਮ

| | | | | | | | | | | | | | | |
|---|---|---|---|---|---|---|---|---|---|---|---|---|---|---|
| | ਤ੍ਰਕ | ਧਿੰ | ਤਿਰਕਟ | ਧਿੰ | ਧਿੰ | ਧਾਗੇ | ਤਿਟਕਤ | ਧਾਗੇ | ਤਿ | ਤਿਟਕਤਾ | ਤਾ | ਤਿਟਕਤਾ | ਤਾ | ਤਿਟਕਤਾ |
| ਤਾਲ ਚਿੰਨ੍ਹ | x | | | | | 2 | | 0 | | | 3 | | | |

## ਰੇਲਾ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| 1 | ਧਾਤਿਰ | ਕਿਟਤਾ | ਕਿਟਤਕ | ਤਿਰਕਿਟ | ਧਾ | ਤਾਕਿਟ | ਧਾਕਿਟ | ਤਕਧਾ | ਤਿਰਕਿਟ | ਧਾਗੇ | ਤਿਰਕਿਟ | ਤਕਤਕ | ਤਿਟਕਤਾ | ਗਦੀਗਿਨ |
| | ਤਾਤਿਰ | ਕਿਟਤਾ | ਕਿਟਤਕ | ਤਿਰਕਿਟ | ਤਾ | ਤਾਕਿਟ | ਧਾਕਿਟ | ਤਕਧਾ | ਤਿਰਕਿਟ | ਧਾਗੇ | ਤਿਰਕਿਟ | ਤਕਤਕ | ਤਿਟਕਤਾ | ਗਦੀਗਿਨ |
| 2 | ਕਿਟਤਕ | ਤਕਤਿਰ | ਕਿਟਤਕ | ਤਿਰਕਿਟ | | ਧਾऽ | ਕਿਟਤਕ | ਤਿਰਕਿਟ | ਧਾਤਿਰ | ਕਿਟਧਾ | ऽਧਾ | ਗਦੀਗਿਨ | ਧਾਤੀ | ਧਾऽ |
| | ਕਿਟਤਕ | ਤਕਤਿਰ | ਕਿਟਤਕ | ਤਿਰਕਿਟ | | ਤਾऽ | ਕਿਟਤਕ | ਤਿਰਕਿਟ | ਧਾਤਿਰ | ਕਿਟਧਾ | ऽਧਾ | ਗਦੀਗਿਨ | ਧਾਤੀ | ਧਾऽ |
| ਤਾਲ ਚਿੰਨ੍ਹ | x | | | | | 2 | | 0 | | | 3 | | | |

## ਤਿਹਾਈ

| | | | | | | | | | | | | | | |
|---|---|---|---|---|---|---|---|---|---|---|---|---|---|---|
| | ਕਿਟਤਕ | ਤਾਤਿਰ | ਕਿਟਤਕ | ਤਿਰਕਿਟ | ऽਧੇ | ऽਕਤ | ਧਾऽ | ऽਕਤ | ਧਾ | ਕੱਤਾ | ਕਿਟਤਕ | ਤਾਤਿਰ | ਕਿਟਤਕ | ਤਿਰਕਿਟ |
| | ऽਧੇ | ऽਕਤ | ਧਾऽ | ऽਕਤ | ਧਾ | ਕੱਤਾ | ਕਿਟਤਕ | ਤਾਤਿਰ | ਕਿਟਤਟ | ਤਿਰਕਿਟ | ऽਧੇ | ऽਕਤ | ਧਾऽ | ऽਕਤ |
| ਤਾਲ ਚਿੰਨ੍ਹ | x | | | | | 2 | | 0 | | | 3 | | | |

# ਤਾਲ ਦੀਪ ਚੰਦੀ, ਸਰਲ ਪ੍ਰੀਚੈ

ਇਸ ਤਾਲ ਵਿਚ 14 (ਚੌਦਾਂ) ਮਾਤਰਾ ਹੁੰਦੀਆਂ ਹਨ। ਤਿੰਨ-ਚਾਰ-ਤਿੰਨ-ਚਾਰ ਮਾਤਰਾਵਾਂ ਦੇ ਚਾਰ ਵਿਭਾਗ ਹੁੰਦੇ ਹਨ। ਇਸ ਵਿਚ ਤਿੰਨ ਤਾਲੀਆਂ ਅਤੇ ਇਕ ਖ਼ਾਲੀ ਹੁੰਦੀ ਹੈ। ਪਹਿਲੀ ਮਾਤਰਾ 'ਤੇ ਸਮ; ਚੌਥੀ ਅਤੇ ਗਿਆਰ੍ਹਵੀਂ ਮਾਤਰਾ 'ਤੇ ਤਾਲੀ; ਅੱਠਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਬੋਲ | ਧਾ | ਧਿੰ | ऽ | ਧਾ | ਧਾ | ਤਿੰ | ऽ | ਤਾ | ਤਿੰ | ऽ | ਧਾ | ਧਾ | ਧਿੰ | ऽ |
| ਤਾਲ ਚਿੰਨ੍ਹ | x | | | 2 | | | | 0 | | | 3 | | | |

## ਪ੍ਰਕਾਰ

| | | | | | | | | | | | | | | |
|---|---|---|---|---|---|---|---|---|---|---|---|---|---|---|
| 1 | ਧਾ | ਧੀ | ਨਾ | ਧਾ | ਧਾ | ਤੀ | ਨਾ | ਤਾ | ਤੀ | ਨਾ | ਧਾ | ਧਾ | ਧੀ | ਨਾ |
| 2 | ਧਾ | ਤਿਰ | ਕਿਟ | ਧਾ | ਧਾ | ਤਿਰ | ਕਿਟ | ਤਾ | ਤਿਰ | ਕਿਟ | ਧਾ | ਧਾ | ਤਿਰ | ਕਿਟ |
| 3 | ਧਾ | ਤਿ | ਟ | ਧਾ | ਤਿਰ | ਕਿਟ | ਤਕ | ਤਾ | ਤਿ | ਟ | ਧਾ | ਤਿਰ | ਕਿਟ | ਤਕ |
| 4 | ਧਿੰ | ਦਿੰਨਾ | ਕਿੰਨਾ | ਧਿੰ | ਧਿੰ | ਦਿੰਨਾ | ਕਿੰਨਾ | ਤਿੰ | ਤਿੰਨਾ | ਕਿੰਨਾ | ਧਿੰ | ਧਿੰ | ਦਿੰਨਾ | ਕਿੰਨਾ |
| ਤਾਲ ਚਿੰਨ੍ਹ | x | | | 2 | | | | 0 | | | 3 | | | |

# ਤਾਲ ਸਿਖਰ, ਸਰਲ ਪ੍ਰੀਚੈ

ਇਸ ਤਾਲ ਵਿਚ 17 (ਸਤਾਰਾਂ) ਮਾਤਰੇ ਹੁੰਦੇ ਹਨ। ਚਾਰ-ਚਾਰ-ਦੋ-ਤਿੰਨ-ਚਾਰ, ਮਾਤਰਾਵਾਂ ਦੇ ਪੰਜ ਹਿੱਸੇ ਹੁੰਦੇ ਹਨ। ਇਸ ਵਿਚ ਚਾਰ ਤਾਲੀਆਂ ਅਤੇ ਇਕ ਖ਼ਾਲੀ ਹੁੰਦੀ ਹੈ। ਪਹਿਲੀ ਮਾਤਰਾ 'ਤੇ ਸਮ; ਨੌਵੀਂ, ਗਿਆਰ੍ਹਵੀਂ ਅਤੇ ਚੌਦ੍ਹਵੀਂ ਮਾਤਰਾ 'ਤੇ ਤਾਲੀ ਅਤੇ ਪੰਜਵੀਂ ਮਾਤਰਾ ਖ਼ਾਲੀ ਹੁੰਦੀ ਹੈ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
|---|---|---|---|---|---|---|---|---|---|---|---|---|---|---|---|---|---|
| ਬੋਲ | ਧਿੰ | ਧਿੰ | ਧਾਗੇ | ਤਿਰਕਿਟ | ਤੂ | ਨਾ | ਕੱ | ਤਾ | ਧੀ | ਨਾ | ਤਿਰਕਿਟ | ਤੂ | ਨਾ | ਧਾਗੇ | ਤਿਰਕਿਟ | ਧੀ | ਨਾ |
| ਤਾਲ ਚਿੰਨ੍ਹ | x | | | | 0 | | | | 2 | | 3 | | | 4 | | | |

# ਤਾਲ ਜੱਤ, ਸਰਲ ਪ੍ਰੀਚੈ

ਇਸ ਤਾਲ ਵਿਚ 8 (ਅੱਠ) ਮਾਤਰਾ ਹੁੰਦੀਆਂ ਹਨ। ਦੋ-ਦੋ ਮਾਤਰਾ ਦੇ ਚਾਰ ਵਿਭਾਗ ਹੁੰਦੇ ਹਨ। ਇਸ ਵਿਚ ਤਿੰਨ ਤਾਲੀਆਂ ਅਤੇ ਇਕ ਖ਼ਾਲੀ ਹੁੰਦੀ ਹੈ। ਪਹਿਲੀ ਮਾਤਰਾ ਤੇ ਸਮ; ਤੀਸਰੀ, ਸੱਤਵੀਂ ਮਾਤਰਾ 'ਤੇ ਤਾਲੀ; ਪੰਜਵੀਂ ਮਾਤਰਾ ਖ਼ਾਲੀ ਹੁੰਦੀ ਹੈ। ਕਈ ਵਿਦਵਾਨ ਇਸ ਤਾਲ ਵਿਚ ਸੋਲ੍ਹਾਂ ਮਾਤਰੇ ਮੰਨਦੇ ਹਨ ਅਤੇ ਤਿੰਨ ਤਾਲ ਦੀ ਚਾਲ ਵਾਂਗ ਹੀ ਤਾਲੀ ਲਗਾਉਂਦੇ ਹਨ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 |
|---|---|---|---|---|---|---|---|---|
| ਬੋਲ | ਤਾਕਿ | ਧਿੰ | ਧਾਗੇ | ਧਿੰ | ਤਾਕੇ | ਤਿੰ | ਧਾਗੇ | ਧਿੰ |
| ਤਾਲ ਚਿੰਨ੍ਹ | x | | 2 | | 0 | | 3 | |

# ਤਾਲ ਪਸ਼ਤੋ, ਸਰਲ ਪ੍ਰੀਚੈ

ਇਸ ਤਾਲ ਵਿਚ 7 (ਸੱਤ) ਮਾਤਰਾ ਹੁੰਦੀਆਂ ਹਨ। ਇਸ ਵਿਚ ਤਿੰਨ-ਦੋ-ਦੋ ਮਾਤਰਾ ਦੇ ਤਿੰਨ ਵਿਭਾਗ ਹੁੰਦੇ ਹਨ। ਪਹਿਲੀ ਮਾਤਰਾ 'ਤੇ ਸਮ; ਚੌਥੀ, ਛੇਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | |
|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 |
| ਬੋਲ | ਤਿੰ | ऽ | ਨਕ | ਧਿੰ | ऽ | ਧਾ | ਗੇ |
| ਤਾਲ ਚਿੰਨ੍ਹ | x | | | 2 | | 3 | |

# ਤਾਲ ਖਤੀ ਲਗਨ, ਸਰਲ ਪ੍ਰੀਚੈ

ਇਸ ਤਾਲ ਵਿਚ 6 (ਛੇ) ਮਾਤਰਾ ਹੁੰਦੀਆਂ ਹਨ। ਦੋ-ਚਾਰ ਮਾਤਰਾਵਾਂ ਦੇ ਦੋ ਵਿਭਾਗ ਹੁੰਦੇ ਹਨ। ਪਹਿਲੀ ਮਾਤਰਾ 'ਤੇ ਸਮ; ਤੀਸਰੀ, ਦੂਸਰੀ ਮਾਤਰਾ 'ਤੇ ਤਾਲੀ ਹੁੰਦੀ ਹੈ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | |
|---|---|---|---|---|---|---|
| ਮਾਤਰੇ | 1 | 2 | 3 | 4 | 5 | 6 |
| ਬੋਲ | ਧਾ | ਤਿਟ | ਧਾ | ਤਿਟ | ਕਤ | ਗਦੀਗਿਨਾ |
| ਤਾਲ ਚਿੰਨ੍ਹ | x | | 2 | | | |

# ਤਾਲ ਕਵਾਲੀ, ਸਰਲ ਪ੍ਰੀਚੈ

ਇਸ ਤਾਲ ਵਿਚ 8 (ਅੱਠ) ਮਾਤਰਾਵਾਂ ਹੁੰਦੀਆਂ ਹਨ। ਇਸ ਵਿਚ ਚਾਰ-ਚਾਰ ਮਾਤਰਾ ਦੇ ਦੋ ਵਿਭਾਗ ਹੁੰਦੇ ਹਨ। ਇਸ ਵਿਚ ਇਕ ਤਾਲੀ ਅਤੇ ਇਕ ਖ਼ਾਲੀ ਹੁੰਦੀ ਹੈ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | |
|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 |
| ਬੋਲ | ਧਾ | ਧਿੰ | ਧਾਧਾ | ਤਿੰ | ਤਾ | ਤਿੰ | ਧਾਧਾ | ਧਿੰ |
| ਤਾਲ ਚਿੰਨ੍ਹ | x | | | | 0 | | | |

# ਤਾਲ ਠੁਮਰੀ, ਸਰਲ ਪ੍ਰੀਚੈ

ਇਸ ਤਾਲ ਵਿਚ 8 (ਅੱਠ) ਮਾਤਰਾ ਹੁੰਦੀਆਂ ਹਨ। ਦੋ-ਦੋ ਮਾਤਰਾ ਦੇ ਚਾਰ ਵਿਭਾਗ ਹੁੰਦੇ ਹਨ। ਇਸ ਵਿਚ ਤਿੰਨ ਤਾਲੀਆਂ ਅਤੇ ਇਕ ਖ਼ਾਲੀ ਹੁੰਦੀ ਹੈ। ਪਹਿਲੀ ਮਾਤਰਾ 'ਤੇ ਸਮ; ਤੀਸਰੀ, ਸੱਤਵੀਂ ਮਾਤਰਾ 'ਤੇ ਤਾਲੀ; ਪੰਜਵੀਂ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬ੍ਹੋਲ

| | | | | | | | | |
|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 |
| ਬੋਲ | ਧਾ | ਧਾ | ਗੇ | ਤਿੰ | ਤਾ | ਧਾ | ਗੇ | ਧਿੰ |
| ਤਾਲ ਚਿੰਨ੍ਹ | x | | 2 | | 0 | | 3 | |

# ਤਾਲ ਖਟ, ਸਰਲ ਪ੍ਰੀਚੈ

ਇਸ ਤਾਲ ਵਿਚ 18 (ਅਠਾਰਾਂ) ਮਾਤਰੇ ਹੁੰਦੇ ਹਨ। ਚਾਰ-ਦੋ-ਦੋ-ਦੋ-ਚਾਰ-ਚਾਰ ਮਾਤਰਾਵਾਂ ਦੇ ਛੇ ਵਿਭਾਗ ਹੁੰਦੇ ਹਨ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ, ਸੱਤਵੀਂ, ਨੌਵੀਂ, ਗਿਆਰ੍ਹਵੀਂ, ਪੰਦਰ੍ਹਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 2 3 4 | 5 6 | 7 8 | 9 10 | 11 12 13 14 | 15 16 17 18 |
|---|---|---|---|---|---|---|
| ਬੋਲ | ਤਾ ऽ ਧੇਤਾ ਧਿਨ | ਧਾ ऽ | ਧਾ ऽ | ਤਿਟ ਕਤ | ਧੇਤਾ ਧਿਨੁ ਨਕ ਧੇਤਾ | ਧਾ ਗੇ ਤਿਟਕਤ ਗਦੀਗਿਨ |
| ਤਾਲ ਚਿੰਨ੍ਹ | X | 2 | 3 | 4 | 5 | 6 |

# ਤਾਲ ਬਸੰਤ, ਸਰਲ ਪ੍ਰੀਚੈ

ਇਸ ਤਾਲ ਵਿਚ 18 (ਅਠਾਰਾਂ) ਮਾਤਰਾਵਾਂ ਹੁੰਦੀਆਂ ਹਨ। ਇਸ ਵਿਚ ਦੋ-ਦੋ-ਦੋ-ਚਾਰ-ਚਾਰ-ਚਾਰ ਮਾਤਰਾਵਾਂ ਦੇ ਛੇ ਵਿਭਾਗ ਹੁੰਦੇ ਹਨ। ਪਹਿਲੀ ਮਾਤਰਾ 'ਤੇ ਸਮ; ਤੀਸਰੀ ਪੰਜਵੀਂ, ਸੱਤਵੀਂ, ਗਿਆਰ੍ਹਵੀਂ, ਪੰਦਰ੍ਹਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 2 | 3 4 | 5 6 | 7 8 9 10 | 11 12 13 14 | 15 16 17 18 |
|---|---|---|---|---|---|---|
| ਬੋਲ | ਧੁ ਮ | ਕਿ ਟ | ਧੁ ਮ | ਕਿ ਟ ਤ ਕ | ਧੁ ਮ ਕਿ ਟ | ਤ ਕ ਧਾ ਤਾ |
| ਤਾਲ ਚਿੰਨ੍ਹ | X | 2 | 3 | 4 | 5 | 6 |

# ਤਾਲ ਅਸ਼ਟ, ਸਰਲ ਪ੍ਰੀਵੈ

ਇਸ ਤਾਲ ਵਿਚ 22 (ਬਾਈ) ਮਾਤਰੇ ਹੁੰਦੇ ਹਨ। ਇਸ ਵਿਚ ਚਾਰ-ਦੋ-ਚਾਰ-ਦੋ-ਚਾਰ-ਦੋ-ਦੋ-ਦੋ ਮਾਤਰਾਵਾਂ ਦੇ ਅੱਠ ਵਿਭਾਗ ਹੁੰਦੇ ਹਨ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | |
|---|---|---|---|---|---|---|---|---|
| ਮਾਤਰੇ | 1 2 3 4 | 5 6 | 7 8 9 10 | 11 12 | 13 14 15 16 | 17 18 | 19 20 | 21 22 |
| ਬੋਲ | ਧਾ ऽ ਕਿ ਟ | ਤ ਕ | ਧੁ ਮ ਕਿ ਟ | ਤ ਕ | ਧੇ ऽ ਤਾ ऽ | ਤ ਕ | ਧ ਦਿ | ਗਿ ਨ |
| ਤਾਲ ਚਿੰਨ੍ਹ | X | 2 | 3 | 4 | 5 | 6 | 7 | 8 |

# ਤਾਲ ਕੁੰਭ, ਸਰਲ ਪ੍ਰੀਵੈ

ਇਸ ਤਾਲ ਵਿਚ 11 (ਗਿਆਰਾਂ) ਮਾਤਰੇ ਹੁੰਦੇ ਹਨ। ਇਸ ਵਿਚ ਸੱਤ ਤਾਲੀਆਂ ਅਤੇ ਚਾਰ ਖ਼ਾਲੀ ਹੁੰਦੀਆਂ ਹਨ। ਪਹਿਲੀ ਮਾਤਰਾ 'ਤੇ ਸਮ; ਤੀਸਰੀ, ਚੌਥੀ, ਛੇਵੀਂ, ਅੱਠਵੀਂ, ਨੌਵੀਂ, ਦਸਵੀਂ ਮਾਤਰਾ 'ਤੇ ਤਾਲੀ; ਦੂਸਰੀ, ਪੰਜਵੀਂ, ਸੱਤਵੀਂ, ਗਿਆਰ੍ਹਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | | | | |
|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 |
| ਬੋਲ | ਧਾ | ਧਿਨ | ਤਕ | ਤਿਟ | ਧਾ | ਧਿੜ | ਨਕ | ਤਿਟ | ਕਤ | ਗਦਿ | ਗਿਨ |
| ਤਾਲ ਚਿੰਨ੍ਹ | X | 0 | 2 | 3 | 0 | 4 | 0 | 5 | 6 | 7 | 0 |

# ਤਾਲ ਲਛਮੀ, ਸਰਲ ਪ੍ਰੀਚੈ

ਇਸ ਤਾਲ ਵਿਚ 36 (ਛੱਤੀ) ਮਾਤਰੇ ਹੁੰਦੇ ਹਨ। ਇਸ ਵਿਚ ਸਤਾਰਾਂ ਵਿਭਾਗ ਹੁੰਦੇ ਹਨ ਅਤੇ ਸਤਾਰਾਂ ਹੀ ਤਾਲੀਆਂ ਹੁੰਦੀਆਂ ਹਨ ਅਤੇ ਖ਼ਾਲੀ ਕੋਈ ਨਹੀਂ ਹੁੰਦੀ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ, ਸੱਤਵੀਂ, ਨੌਵੀਂ, ਗਿਆਰ੍ਹਵੀਂ, ਤੇਰ੍ਹਵੀਂ, ਪੰਦਰ੍ਹਵੀਂ, ਸਤਾਰ੍ਹਵੀਂ, ਇੱਕੀਵੀਂ, ਤੇਈਵੀਂ, ਪੱਚੀਵੀਂ, ਸਤਾਈਵੀਂ, ਉਨੱਤੀਵੀਂ, ਤੀਹਵੀਂ, ਇਕੱਤੀਵੀਂ, ਤੇਤੀਵੀਂ, ਪੈਂਤੀਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 |
| ਬੋਲ | ਧਾ | ऽ | ਕਿ | ਟ | ਤ | ਕ | ਧੁ | ਮ | ਕਿ | ਟ | ਤ | ਕ | ਧੇ | ऽ | ਤਾ | ऽ | ਕਿ | ਟ | ਤ | ਕ |
| ਤਾਲ ਚਿੰਨ੍ਹ | x | | | | 2 | | 3 | | 4 | | 5 | | 6 | | 7 | | 8 | | | |

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਮਾਤਰੇ | 21 | 22 | 23 | 24 | 25 | 26 | 27 | 28 | 29 | 30 | 31 | 32 | 33 | 34 | 35 | 36 |
| ਬੋਲ | ਧਿ | ਨ | ਨ | ਕ | ਧੇ | ऽ | ਤਾ | ऽ | ਕਿ | ਟ | ਤ | ਕ | ਧ | ਦਿ | ਗਿ | ਨ |
| ਤਾਲ ਚਿੰਨ੍ਹ | 9 | | 10 | | 11 | | 12 | | 13 | 14 | 15 | | 16 | | 17 | |

# ਤਾਲ ਸਵਾਰੀ, ਸਰਲ ਪ੍ਰੀਚੈ

ਇਸ ਤਾਲ ਵਿਚ 15 (ਪੰਦਰਾਂ) ਮਾਤਰਾਂ ਹੁੰਦੀਆਂ ਹਨ। ਇਸ ਵਿਚ ਤਿੰਨ-ਚਾਰ-ਚਾਰ-ਚਾਰ ਮਾਤਰਾਵਾਂ ਦੇ ਚਾਰ ਵਿਭਾਗ ਹੁੰਦੇ ਹਨ। ਪਹਿਲੀ ਮਾਤਰਾ 'ਤੇ ਸਮ; ਚੌਥੀ, ਅੱਠਵੀਂ, ਬਾਰ੍ਹਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਇਸ ਵਿਚ ਖ਼ਾਲੀ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲੇ

| ਮਾਤ੍ਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|---|
| ਬੋਲ | ਧੀਨਾ | ਧਿੰ | ਕੱਤਾ | ਧੀਧੀ | ਨਾਧੀ | ਧੀਨਾ | ਤੀਨਾ | ਤੀਨਾ | ਤਿਰਕਿਟ | ਤੂ | ਨਾ | ਕੱਤਾ | ਧੀਧੀ | ਨਾਧੀ | ਧੀਨਾ |
| ਤਾਲ ਚਿੰਨ੍ਹ | x | | | 2 | | | | 3 | | | | 4 | | | |

## ਪ੍ਰਕਾਰ ਦਿੱਲੀ ਬਾਜ਼

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਧਿੰਤਿਰ | ਕਿਟਧੀ | ਨਾ | ਤਾ | ਧੀਧੀ | ਨਾਧੀ | ਧੀਨਾ | ਤਿੰਨਾ | ਤਿੰਨਾ | ਤ੍ਰਕਤੂਨਾ | ਕਿੜਨਗ | ਕੱਤਾ | ਧਿੰਧਿੰ | ਨਾਧੀ | ਧਿੰਨਾ |
| ਤਾਲ ਚਿੰਨ੍ਹ | x | | | 2 | | | | 3 | | | | 4 | | | |

## ਕਾਇਦਾ ਨੰਬਰ 1 ਬਰਾਬਰ ਦੀ ਲੈਅ ਵਿਚ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਧਾਤਿਰ | ਕਿਟਧਾ | ਗੇਨਾ | ਤਿਰਕਿਟ | ਧਾऽ | ऽਧਾ | ਗੇਨਾ | ਤਿਰਕਿਟ | ਧੀਨਾ | ਗਿਨਾ | ਤਿਰਕਿਟ | ਤਕਤਾ | ਤਿਰਕਿਟ | ਧਿੰਨਾ | ਗਿੰਨਾ |
| | ਤਾਤਿਰ | ਕਿਟਤਾ | ਗੇਨਾ | ਤਿਰਕਿਟ | ਤਾऽ | ऽਤਾ | ਗੇਨਾ | ਤਿਰਕਿਟ | ਤੀਨਾ | ਗਿੰਨਾ | ਤਿਰਕਿਟ | ਤਕਤਾ | ਤਿਰਕਿਟ | ਧਿੰਨਾ | ਗਿੰਨਾ |
| ਤਾਲ ਚਿੰਨ੍ਹ | x | | | 2 | | | | 3 | | | | 4 | | | |

# ਪਲਟੇ ਦੁਗਨ ਲੈਅ ਵਿਚ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|---|
| ਬੋਲ 1 | ਧਾਤਿਰ | ਕਿਟਧਾ | ਗੇਨਾ | ਧਾਤਿਰ | ਕਿਟਧਾ | ਗੇਨਾ | ਧਾਤਿਰ | ਕਿਟਧਾ | ਗੇਨਾ | ਤਿਰਕਿਟ | ਧਿੰਨਾ | ਗਿੰਨਾ | ਤਿਰਕਿਟ | ਧਿੰਨਾ | ਗਿੰਨਾ |
| | ਧਾਤਿਰ | ਕਿਟਧਾ | ਗੇਨਾ | ਤਿਰਕਿਟ | ਧਾऽ | ऽਧਾ | ਗੇਨਾ | ਤਿਰਕਿਟ | ਧਿੰਨਾ | ਗਿੰਨਾ | ਤਿਰਕਿਟ | ਤਕਤਾ | ਤਿਰਕਿਟ | ਧਿੰਨਾ | ਗਿੰਨਾ |
| | ਤਾਤਿਰ | ਕਿਟਤਾ | ਗੇਨਾ | ਤਾਤਿਰ | ਕਿਟਤਾ | ਗੇਨਾ | ਤਾਤਿਰ | ਕਿਟਤਾ | ਗੇਨਾ | ਤਿਰਕਿਟ | ਧਿੰਨਾ | ਗਿੰਨਾ | ਤਿਰਕਿਟ | ਤਿੰਨਾ | ਗਿੰਨਾ |
| | ਧਾਤਿਰ | ਕਿਟਧਾ | ਗੇਨਾ | ਤਿਰਕਿਟ | ਧਾऽ | ऽਧਾ | ਗੇਨਾ | ਤਿਰਕਿਟ | ਧਿੰਨਾ | ਗਿੰਨਾ | ਤਿਰਕਿਟ | ਤਕਤਾ | ਤਿਰਕਿਟ | ਧਿੰਨਾ | ਗਿੰਨਾ |
| 2 | ਤਿਰਕਿਟ | ਤਕਤਾ | ਤਿਰਕਿਟ | ਧਿੰਨਾ | ਗਿੰਨਾ | ਤਿਰਕਿਟ | ਧਿਨਾ | ਗਿੰਨਾ | ਧਿੰਨਾ | ਗਿੰਨਾ | ਤਿਰਕਿਟ | ਤਕਤਾ | ਤਿਰਕਿਟ | ਧਿੰਨਾ | ਗਿੰਨਾ |
| | ਧਾਤਿਰ | ਕਿਟਧਾ | ਗੇਨਾ | ਤਿਰਕਿਟ | ਧਾऽ | ऽਧਾ | ਗੇਨਾ | ਤਿਰਕਿਟ | ਧਿੰਨਾ | ਗਿੰਨਾ | ਤਿਰਕਿਟ | ਤਕਤਾ | ਤਿਰਕਿਟ | ਧਿੰਨਾ | ਗਿੰਨਾ |
| | ਤਿਰਕਿਟ | ਤਕਤਾ | ਤਿਰਕਿਟ | ਤਿੰਨਾ | ਗਿੰਨਾ | ਤਿਰਕਿਟ | ਤਿਨਾ | ਗਿੰਨਾ | ਤਿੰਨਾ | ਗਿੰਨਾ | ਤਿਰਕਿਟ | ਤਕਤਾ | ਤਿਰਕਿਟ | ਧਿੰਨਾ | ਗਿੰਨਾ |
| | ਤਾਤਿਰ | ਕਿਟਤਾ | ਗੇਨਾ | ਤਿਰਕਿਟ | ਤਾऽ | ऽਤਾ | ਗੇਨਾ | ਤਿਰਕਿਟ | ਧਿੰਨਾ | ਗਿੰਨਾ | ਤਿਰਕਿਟ | ਤਕਤਾ | ਤਿਰਕਿਟ | ਧਿੰਨਾ | ਗਿੰਨਾ |
| ਤਾਲ ਚਿੰਨ੍ਹ | x | | | 2 | | | | 3 | | | | 4 | | | |

# ਸੰਗ ਵਿਕਰਮ ਤਾਲ, ਸਰਲ ਪ੍ਰੀਚੈ

ਇਸ ਤਾਲ ਵਿਚ 64 (ਚੌਂਹਠ) ਮਾਤਰਾ ਹੁੰਦੀਆਂ ਹਨ। ਇਸ ਵਿਚ 16 ਤਾਲੀਆਂ ਅਤੇ ਚਾਰ ਖ਼ਾਲੀ ਹੁੰਦੀਆਂ ਹਨ। ਇਸ ਵਿਚ 20 ਵਿਭਾਗ ਹੁੰਦੇ ਹਨ। ਪਹਿਲੀ ਮਾਤਰਾ 'ਤੇ ਸਮ; ਤੀਸਰੀ, ਪੰਜਵੀਂ, ਤੇਰ੍ਹਵੀਂ, ਪੰਦਰ੍ਹਵੀਂ, ਅਠਾਰ੍ਹਵੀਂ, ਇੱਕੀਵੀਂ, ਪੱਚੀਵੀਂ, ਉਨੱਤੀਵੀਂ, ਸੈਂਤੀ੍ਵੀਂ, ਉਨਤਾਲਵੀਂ, ਤਿਰਤਾਲਵੀਂ, ਪੰਜ਼ਤਾਲਵੀਂ, ਉਣੰਜਵੀਂ, ਤ੍ਰਿਵੰਜਵੀਂ, ਸੱਤਵੰਜਵੀਂ ਮਾਤਰਾ 'ਤੇ ਤਾਲੀ; ਨੌਵੀਂ, ਤੇਤੀਵੀਂ, ਇੱਕਤਾਲਵੀਂ, ਇਕਾਹਠਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਬੋਲ | ਧੀ | ਤ੍ਰੁਕ | ਧੀ | ਨਾ | ਧੀ | ਧੀ | ਨਾ | ਕੱਤਾ | ਤਿ | ਟ | ਕ | ਤਾ | ਗ | ਦਿ |
| ਤਾਲ ਚਿੰਨ੍ਹ | x | | 2 | | 3 | | | | 0 | | | | 4 | |

| | | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|---|
| ਮਾਤਰੇ | 15 | 16 | 17 | 18 | 19 | 20 | 21 | 22 | 23 | 24 | 25 | 26 | 27 | 28 | 29 | 30 | 31 | 32 |
| ਬੋਲ | ਗਿ | ਨ | ਤਾ | ਦਿ | ਥੂੰ | ਨਾ | ਧਾ | ਗੇ | ਤਿ | ਟ | ਗ | ਦੀ | ਗਿ | ਨ | ਘੇ | ਦਾ | ऽ | ਨ |
| ਤਾਲ ਚਿੰਨ੍ਹ | 5 | | | 6 | | | 7 | | | | 8 | | | | 9 | | | |

| | | | | | | | | | | | | |
|---|---|---|---|---|---|---|---|---|---|---|---|---|
| ਮਾਤਰੇ | 33 | 34 | 35 | 36 | 37 | 38 | 39 | 40 | 41 | 42 | 43 | 44 |
| ਬੋਲ | ਕਿ | ਟ | ਕ | ਤ | ਤਾ | ਝੀ | ਧੂੰ | ਧੂੰ | ਕਿ | ਟ | ਤ | ਗ |
| ਤਾਲ ਚਿੰਨ੍ਹ | 0 | | | | 10 | | 11 | | 0 | | 12 | |

| | | | | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|---|---|---|
| ਮਾਤਰੇ | 45 | 46 | 47 | 48 | 49 | 50 | 51 | 52 | 53 | 54 | 55 | 56 | 57 | 58 | 59 | 60 | 61 | 62 | 63 | 64 |
| ਬੋਲ | ਦਿ | ਼ | ਗ | ਨ | ਧੁ | ਮ | ਕਿ | ਟ | ਧੁ | ਮ | ਕਿ | ਟ | ਗ | ਦੀ | ਗਿ | ਨ | ਤਾ | ਗੇ | ਤੇ | ਟੇ |
| ਤਾਲ ਚਿੰਨ੍ਹ | 13 | | | | 14 | | | | 15 | | | | 16 | | | | 0 | | | |

# ਜੈ-ਮੰਗਲ ਤਾਲ, ਸਰਲ ਪ੍ਰੀਚੈ

ਇਸ ਤਾਲ ਵਿਚ 13 (ਤੇਰਾਂ) ਮਾਤਰਾ ਹੁੰਦੀਆਂ ਹਨ। ਇਸ ਵਿਚ ਦੋ-ਦੋ-ਦੋ-ਇਕ-ਇਕ-ਦੋ-ਇਕ-ਇਕ-ਇਕ ਮਾਤਰਾ ਦੇ ਨੌਂ ਵਿਭਾਗ ਹੁੰਦੇ ਹਨ। ਇਸ ਵਿਚ ਨੌਂ ਤਾਲੀਆਂ ਹੁੰਦੀਆਂ ਹਨ। ਖ਼ਾਲੀ ਕੋਈ ਨਹੀਂ ਹੁੰਦੀ। ਪਹਿਲੀ ਮਾਤਰਾ 'ਤੇ ਸਮ; ਤੀਸਰੀ, ਪੰਜਵੀਂ, ਸੱਤਵੀਂ, ਅੱਠਵੀਂ, ਨੌਵੀਂ, ਗਿਆਰ੍ਹਵੀਂ, ਬਾਰ੍ਹਵੀਂ, ਤੇਰ੍ਹਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | | | | | | |
|---|---|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 |
| ਬੋਲ | ਧਾ | ਧਾ | ਕਿੜ | ਧਾ | ਤਿਟ | ਕੱਤਾ | ਗੇਨਾ | ਗੇਤਾ | ਗੇਨਾ | ਕਿੜ | ਧਾ | ਦਿਨ | ਤਾ |
| ਤਾਲ ਚਿੰਨ੍ਹ | x | | 2 | | 3 | | 4 | 5 | 6 | | 7 | 8 | 9 |

# ਬ੍ਰਹਮ ਤਾਲ, ਸਰਲ ਪ੍ਰੀਚੈ

ਇਸ ਤਾਲ ਵਿਚ 28 (ਅਠਾਈ) ਮਾਤਰਾ ਹੁੰਦੀਆਂ ਹਨ। ਇਸ ਵਿਚ ਦੋ-ਦੋ-ਮਾਤਰਾਂ ਦੇ ਚੌਦਾਂ ਵਿਭਾਗ ਹੁੰਦੇ ਹਨ। ਇਸ ਵਿਚ ਦਸ ਤਾਲੀਆਂ ਅਤੇ ਚਾਰ ਖ਼ਾਲੀ ਹੁੰਦੀਆਂ ਹਨ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ, ਸੱਤਵੀਂ, ਗਿਆਰ੍ਹਵੀਂ, ਤੇਰ੍ਹਵੀਂ, ਪੰਦਰ੍ਹਵੀਂ, ਉੱਨੀਵੀਂ, ਇੱਕੀਵੀਂ, ਤੇਈਵੀਂ, ਪੱਚੀਵੀਂ ਮਾਤਰਾ 'ਤੇ ਤਾਲੀ; ਤੀਸਰੀ, ਨੌਵੀਂ, ਸਤਾਰ੍ਹਵੀਂ, ਸੱਤਾਈਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 2 | 3 4 | 5 6 | 7 8 | 9 10 | 11 12 | 13 14 | 15 16 | 17 18 | 19 20 | 21 22 | 23 24 | 25 26 | 27 28 |
|---|---|---|---|---|---|---|---|---|---|---|---|---|---|---|
| ਬੋਲ | ਧਾ ਧਿੰ | ਧਿੰ ਧਾ | ਤ੍ਰਿਕ ਧਿੰ | ਧਿੰ ਧਾ | ਤੀ ਤੀ | ਨਾ ਤੀ | ਤੀ ਨਾ | ਤੀ ਨਾ | ਤੂ ਨਾ | ਕ ਤਾ | ਧੀ ਨਾ | ਧਾਗੇ ਨਧਾ | ਤ੍ਰਿਕ ਧਿੰ | ਗਦੀ ਗਿਨ |
| ਤਾਲ ਚਿੰਨ੍ਹ | X | 0 | 2 | 3 | 0 | 4 | 5 | 6 | 0 | 7 | 8 | 9 | 10 | 0 |

# ਗਣੇਸ਼ ਤਾਲ, ਸਰਲ ਪ੍ਰੀਚੈ

ਇਸ ਤਾਲ ਵਿਚ 21 (ਇੱਕੀ) ਮਾਤਰਾ ਹੁੰਦੀਆਂ ਹਨ। ਇਸ ਵਿਚ ਚਾਰ-ਇਕ-ਚਾਰ-ਇਕ-ਇਕ-ਚਾਰ-ਇਕ-ਇਕ-ਇਕ ਤਿੰਨ ਮਾਤਰਾਵਾਂ ਦੇ ਦਸ ਵਿਭਾਗ ਹੁੰਦੇ ਹਨ ਅਤੇ ਦਸ ਹੀ ਤਾਲੀਆਂ ਹੁੰਦੀਆਂ ਹਨ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ, ਛੇਵੀਂ, ਦਸਵੀਂ, ਗਿਆਰ੍ਹਵੀਂ, ਬਾਰ੍ਹਵੀਂ, ਸੋਲ੍ਹਵੀਂ, ਸਤਾਰ੍ਹਵੀਂ, ਉੱਨੀਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 | 21 |
|---|---|---|---|---|---|---|---|---|---|---|---|---|---|---|---|---|---|---|---|---|---|
| ਬੋਲ | ਧਾ | ਤਾ | ਦਿੰ | ਤਾ | ਕੱਤਾ | ਤਿਟ | ਧਾ | ਦਿੰ | ਤਾ | ਕੱਤਾ | ਤਿਟ | ਤਾ | ਧਾਗੇ | ਦਿੰ | ਤਾ | ਧਾਗੇ | ਤਾ | ਤਿਟ | ਕੱਤਾ | ਗਦੀ | ਗਿਨਾ |
| ਤਾਲ ਚਿੰਨ੍ਹ | X | | | | 2 | 3 | | | | 4 | 5 | 6 | | | | 7 | 8 | 9 | 10 | | |

# ਲਛਮੀ ਤਾਲ, ਸਰਲ ਪ੍ਰੀਚੈ

ਇਸ ਵਿਚ 18 (ਅਠਾਰਾਂ) ਮਾਤਰਾ ਹੁੰਦੀਆਂ ਹਨ। ਇਸ ਵਿਚ ਅਠਾਰਾਂ ਵਿਭਾਗ ਹੁੰਦੇ ਹਨ। ਇਸ ਵਿਚ ਪੰਦਰਾਂ ਤਾਲੀਆਂ ਅਤੇ ਤਿੰਨ ਖ਼ਾਲੀ ਹੁੰਦੀਆਂ ਹਨ। ਪਹਿਲੀ ਮਾਤਰਾ 'ਤੇ ਸਮ; ਦੂਸਰੀ, ਤੀਸਰੀ, ਪੰਜਵੀਂ, ਛੇਵੀਂ, ਸੱਤਵੀਂ, ਨੌਵੀਂ, ਦਸਵੀਂ, ਗਿਆਰ੍ਹਵੀਂ, ਬਾਰ੍ਹਵੀਂ, ਤੇਰ੍ਹਵੀਂ, ਚੌਦ੍ਹਵੀਂ, ਪੰਦਰ੍ਹਵੀਂ, ਸੋਲ੍ਹਵੀਂ, ਸਤਾਰ੍ਹਵੀਂ ਮਾਤਰਾ 'ਤੇ ਤਾਲੀ ਅਤੇ ਚੌਥੀ, ਅੱਠਵੀਂ, ਅਠਾਰ੍ਹਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|
| ਬੋਲ | ਧਿੰ | ਤੇਤਾ | ਧੇਤਾ | ਧੇਤਾ | ਦਿੰ | ਤਾ | ਤਿਟ | ਕੱਤਾ | ਧਾ | ਦਿੰ | ਤਾ | ਧੁਮ | ਕਿਟ | ਧੁਮ | ਕਿਟ | ਕੱਤਾ | ਗਦੀ | ਗਿਨਾ |
| ਤਾਲ ਚਿੰਨ੍ਹ | x | 2 | 3 | 0 | 4 | 5 | 6 | 0 | 7 | 8 | 9 | 10 | 11 | 12 | 13 | 14 | 15 | 0 |

# ਤ੍ਰਿਵੇਣੀ ਤਾਲ, ਸਰਲ ਪ੍ਰੀਚੈ

ਇਸ ਤਾਲ ਵਿਚ 19 (ਉੱਨੀ) ਮਾਤਰਾ ਹੁੰਦੀਆਂ ਹਨ। ਚੌਦਾਂ ਵਿਭਾਗ ਹੁੰਦੇ ਹਨ। ਇਸ ਵਿਚ ਬਾਰਾਂ ਤਾਲੀਆਂ ਅਤੇ ਦੋ ਖ਼ਾਲੀ ਹੁੰਦੀਆਂ ਹਨ। ਪਹਿਲੀ ਮਾਤਰਾ 'ਤੇ ਸਮ; ਤੀਸਰੀ, ਚੌਥੀ, ਛੇਵੀਂ, ਅੱਠਵੀਂ, ਦਸਵੀਂ, ਬਾਰ੍ਹਵੀਂ, ਤੇਰ੍ਹਵੀਂ, ਚੌਦ੍ਹਵੀਂ, ਪੰਦਰ੍ਹਵੀਂ, ਸਤਾਰ੍ਹਵੀਂ, ਅਠਾਰ੍ਹਵੀਂ ਮਾਤਰਾ 'ਤੇ ਤਾਲੀ ਅਤੇ ਦੂਸਰੀ, ਪੰਜਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

**ਠੇਕੇ ਦੇ ਬੋਲ**

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 |
|---|---|---|---|---|---|---|---|---|---|---|---|---|---|---|---|---|---|---|---|
| ਬੋਲ | ਧਾ | ਧਾ | ਧਿ | ਟ | ਧਿ | ਟ | ਧੁ | ਮ | ਕਿ | ਟ | ਤ | ਕ | ਧਾ | ਤਿ | ਟ | ਕ | ਤ | ਧੇ | ਤਾ |
| ਤਾਲ ਚਿੰਨ੍ਹ | x | 0 | 2 | 3 | 0 | 4 | | 5 | | 6 | | 7 | 8 | 9 | 10 | | 11 | 12 | |

# ਸਰਸਵਤੀ ਤਾਲ, ਸਰਲ ਪ੍ਰੀਚੈ

ਇਸ ਵਿਚ 18 (ਅਠਾਰਾਂ) ਮਾਤਰਾ ਹੁੰਦੀਆਂ ਹਨ। ਚਾਰ-ਦੋ-ਚਾਰ-ਚਾਰ-ਚਾਰ ਮਾਤਰਾਵਾਂ ਦੇ ਪੰਜ ਵਿਭਾਗ ਹੁੰਦੇ ਹਨ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ, ਸੱਤਵੀਂ, ਗਿਆਰ੍ਹਵੀਂ, ਪੰਦਰ੍ਹਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|
| ਬੋਲ | ਧਾ | ऽ | ਧਿੰ | ਨਾ | ਧਿੰ | ਨਾ | ਕਿ | ਟ | ਧੇ | ਨਾ | ਧਾ | ਗੇ | ਤਿ | ਟ | ਧਾ | ਗੇ | ਤੂ | ਨਾ |
| ਤਾਲ ਚਿੰਨ੍ਹ | X | | | | 2 | | 3 | | | | 4 | | | | 5 | | | |

# ਸ਼ਙ ਤਾਲ, ਸਰਲ ਪ੍ਰੀਚੈ

ਇਸ ਤਾਲ ਵਿਚ 12 (ਬਾਰਾਂ) ਮਾਤਰੇ ਹੁੰਦੇ ਹਨ। ਦੋ-ਦੋ ਮਾਤਰਾਵਾਂ ਦੇ ਛੇ ਵਿਭਾਗ ਹੁੰਦੇ ਹਨ। ਪਹਿਲੀ ਮਾਤਰਾ 'ਤੇ ਸਮ; ਤੀਸਰੀ, ਪੰਜਵੀਂ, ਸੱਤਵੀਂ, ਨੌਵੀਂ, ਗਿਆਰ੍ਹਵੀਂ, ਮਾਤਰਾ 'ਤੇ ਤਾਲੀ ਹੁੰਦੀ ਹੈ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | | | | | |
|---|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 |
| ਬੋਲ | ਧਾ | ਗੇ | ਧਾ | ਗੇ | ਧਿਨ | | ਧੇਤਾ | ਧਿਨ | ਨਕ | ਧੇਤਾ | ਧਿਨ | ਨਕ |
| ਤਾਲ ਚਿੰਨ੍ਹ | x | | 2 | | 3 | | 4 | | 5 | | 6 | |

# ਹਨੂਮਾਨ ਤਾਲ, ਸਰਲ ਪ੍ਰੀਚੈ

ਇਸ ਤਾਲ ਵਿਚ 22 (ਬਾਈ) ਮਾਤਰੇ ਹੁੰਦੇ ਹਨ। ਇਸ ਵਿਚ ਚਾਰ-ਚਾਰ-ਦੋ-ਚਾਰ-ਦੋ-ਦੋ-ਦੋ-ਦੋ ਮਾਤਰਾਵਾਂ ਦੇ ਅੱਠ ਵਿਭਾਗ ਹੁੰਦੇ ਹਨ। ਇਸ ਵਿਚ ਅੱਠ ਤਾਲੀਆਂ ਹੁੰਦੀਆਂ ਹਨ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ, ਨੌਵੀਂ, ਗਿਆਰ੍ਹਵੀਂ, ਪੰਦਰ੍ਹਵੀਂ, ਸਤਾਰ੍ਹਵੀਂ, ਉੱਨੀਵੀਂ, ਇੱਕੀਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 | 21 | 22 |
|---|---|---|---|---|---|---|---|---|---|---|---|---|---|---|---|---|---|---|---|---|---|---|
| ਬੋਲ | ਧਾ | ऽ | ਕਿ | ਟ | ਤ | ਕ | ਧੁ | ਮ੍ | ਕਿ | ਟ | ਤ੍ | ਕ | ਧੇ | ऽ | ਤਾ | ऽ | ਤ | ਕ | ਧੇ | ऽ | ਤਾ | ऽ |
| ਤਾਲ ਚਿੰਨ੍ਹ | x | | | | 2 | | | | 3 | | 4 | | | | 5 | | 6 | | 7 | | 8 | |

# ਰੂਦਰ ਤਾਲ, ਸਰਲ ਪ੍ਰੀਚੈ

ਇਸ ਤਾਲ ਵਿਚ 11 (ਗਿਆਰਾਂ) ਮਾਤਰੇ ਹੁੰਦੇ ਹਨ। ਇਸ ਵਿਚ ਇਕ-ਇਕ ਮਾਤਰਾ ਦੇ ਗਿਆਰਾਂ ਵਿਭਾਗ ਹੁੰਦੇ ਹਨ। ਇਸ ਵਿਚ ਅੱਠ ਤਾਲੀਆਂ ਅਤੇ ਤਿੰਨ ਖ਼ਾਲੀ ਹੁੰਦੀਆਂ ਹਨ। ਪਹਿਲੀ ਮਾਤਰਾ 'ਤੇ ਸਮ; ਦੂਸਰੀ, ਚੌਥੀ, ਪੰਜਵੀਂ, ਛੇਵੀਂ, ਅੱਠਵੀਂ, ਨੌਵੀਂ, ਦਸਵੀਂ ਮਾਤਰਾ 'ਤੇ ਤਾਲੀ; ਤੀਸਰੀ, ਸੱਤਵੀਂ, ਗਿਆਰ੍ਹਵੀਂ ਮਾਤਰਾ 'ਤੇ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|---|
| ਬੋਲ | ਧੀ | ਨਾ | ਧੀ | ਨਾ | ਤੀ | ਤੀ | ਨਾ | ਕ | ਤਾ | ਧੀ | ਨਾ |
| ਤਾਲ ਚਿੰਨ੍ਹ | x | 2 | 0 | 3 | 4 | 5 | 0 | 6 | 7 | 8 | 0 |

# ਤਾਲ ਵਿਸ਼ਣੂ, ਸਰਲ ਪ੍ਰੀਚੈ

ਇਸ ਤਾਲ ਵਿਚ 36 (ਛੱਤੀ) ਮਾਤਰਾ ਹੁੰਦੀਆਂ ਹਨ। ਇਸ ਵਿਚ ਦੋ-ਦੋ-ਚਾਰ-ਦੋ-ਦੋ-ਦੋ-ਚਾਰ-ਚਾਰ-ਦੋ-ਦੋ-ਦੋ-ਦੋ-ਦੋ-ਚਾਰ ਮਾਤਰਾਵਾਂ ਦੇ ਚੌਦਾਂ ਵਿਭਾਗ ਹੁੰਦੇ ਹਨ। ਇਸ ਵਿਚ ਤੇਰਾਂ ਤਾਲੀਆਂ ਹੁੰਦੀਆ ਹਨ, ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

## ਠੇਕੇ ਦੇ ਬੋਲ

| | | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
| ਬੋਲ | ਧਾ | ऽ | ਧਿ | ਟ | ਧਿ | ਟ | ਧਾ | ऽ | ਤਾ | ऽ | ਧਿ | ਟ | ਧਿ | ਟ | ਧਾ | ऽ | ਦਿ | ਨ |
| ਤਾਲ ਚਿੰਨ੍ਹ | x | | 2 | | 3 | | | | 4 | | 5 | | 5 | | 6 | | | |
| ਮਾਤਰੇ | 19 | 20 | 21 | 22 | 23 | 24 | 25 | 26 | 27 | 28 | 29 | 30 | 31 | 32 | 33 | 34 | 35 | 36 |
| ਬੋਲ | ਧਿ | ਟ | ਧਿ | ਟ | ਧਾ | ऽ | ਕਿ | ਟ | ਤ | ਕ | ਧ | ਦਿ | ਗਿ | ਨ | ਧਾ | ऽ | ਦਿ | ਨ |
| ਤਾਲ ਚਿੰਨ੍ਹ | 7 | | | | 8 | | 9 | | 10 | | 11 | | 12 | | 13 | | | |

## ਤਾਲ ਗੰਡਕੀ, ਸਰਲ ਪ੍ਰੀਚੈ

ਇਸ ਤਾਲ ਵਿਚ 17 (ਸਤਾਰਾਂ) ਮਾਤਰਾ ਹੁੰਦੀਆਂ ਹਨ। ਇਕ-ਇਕ-ਦੋ-ਇਕ-ਇਕ-ਇਕ-ਇਕ-ਇਕ-ਦੋ-ਇਕ-ਇਕ-ਇਕ-ਇਕ-ਦੋ ਮਾਤਰਾਵਾਂ ਦੇ ਚੌਦਾਂ ਵਿਭਾਗ ਹੁੰਦੇ ਹਨ। ਇਸ ਵਿਚ ਚੌਦਾਂ ਹੀ ਤਾਲੀਆਂ ਹੁੰਦੀਆਂ ਹਨ। ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

### ਠੇਕੇ ਦੇ ਬੋਲ

| | | | | | | | | | |
|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 |
| ਬੋਲ | ਦੇਤਦੇਤ | ਥੂੰਥੂੰ | ਧਾਕਤ | ਦਿਤਾ | ਕਿਟਤਕ | ਦੇਤਦੇਤ | ਥੂੰਥੂੰ | ਧਾਕਤ |
| ਤਾਲ ਚਿੰਨ੍ਹ | x | 2 | 3 | | 4 | 5 | 6 | 7 |

| | | | | | | | | | |
|---|---|---|---|---|---|---|---|---|---|
| ਮਾਤਰੇ | 9 | 10 | 11 | 12 | 13 | 14 | 15 | 16 | 17 |
| ਬੋਲ | ਦਿੰਤਾ | ਕੜਾਨ | ਧਾ | ਤਿਰਕਿਟ | ਤਕਧਾ | ਥੂੰਗਾ | ਗਦੀਗਿਨ | ਨਗਦੇਤਾ | ਤਿਟਕਤਾ |
| ਤਾਲ ਚਿੰਨ੍ਹ | 8 | 9 | | 10 | 11 | 12 | 13 | 14 | |

## ਤਾਲ ਟੱਪਾ, ਸਰਲ ਪ੍ਰੀਚੈ

ਇਸ ਤਾਲ ਵਿਚ ਸੋਲ੍ਹਾਂ ਮਾਤਰਾ ਹੁੰਦੀਆਂ ਹਨ। ਇਸ ਵਿਚ ਚਾਰ-ਚਾਰ ਮਾਤਰਾਵਾਂ ਦੇ ਚਾਰ ਵਿਭਾਗ ਹੁੰਦੇ ਹਨ। ਇਸ ਵਿਚ ਤਿੰਨ ਤਾਲੀਆਂ ਅਤੇ ਇਕ ਖ਼ਾਲੀ ਹੁੰਦੀ ਹੈ। ਪਹਿਲੀ ਮਾਤਰਾ 'ਤੇ ਸਮ; ਪੰਜਵੀਂ, ਤੇਰ੍ਹਵੀਂ ਮਾਤਰਾ 'ਤੇ ਤਾਲੀ, ਨੌਵੀਂ ਮਾਤਰਾ ਖ਼ਾਲੀ ਹੁੰਦੀ ਹੈ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

### ਠੇਕੇ ਦੇ ਬੋਲ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
| ਬੋਲ | ਧਿੰ | ऽਤੀ | ਧਿੰ | ਤਾ | ਧਿੰ | ऽਤੀ | ਧਿੰ | ਤਾ | ਕ | ऽਤ | ਕਤ | ਤਾ | ਧਿੰ | ऽਤੀ | ਧਿੰ | ਤਾ |
| ਤਾਲ ਚਿੰਨ੍ਹ | x | | | | 2 | | | | 0 | | | | 3 | | | |

# ਤਾਲ ਬ੍ਰਹਮ-ਜੋਗ, ਸਰਲ ਪ੍ਰੀਚੈ

ਇਸ ਤਾਲ ਵਿਚ 18 (ਅਠਾਰਾਂ) ਮਾਤਰਾ ਹੁੰਦੀਆਂ ਹਨ। ਦੋ-ਇਕ-ਦੋ-ਇਕ-ਦੋ-ਇਕ ਇਕ-ਇਕ-ਇਕ-ਦੋ-ਦੋ-ਦੋ ਮਾਤਰਾਵਾਂ ਦੇ ਬਾਰਾਂ ਵਿਭਾਗ ਅਤੇ ਬਾਰਾਂ ਹੀ ਤਾਲੀਆਂ ਹੁੰਦੀਆਂ ਹਨ। ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

### ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|---|
| ਬੋਲ | ਧਾਧਿਤਾ | ਤਾਧਿਤਾ | ਧਾਧਾ | ਧਿੜਨਗ | ਤਿਟਕਿਟ | ਥੂੰਥੂੰ | ਗਦੀਗਿਨ | ਕਤਤਿਟ | ਤਾਧਾ |
| ਤਾਲ ਚਿੰਨ੍ਹ | X | | 2 | 3 | | 4 | 5 | | 6 |

| ਮਾਤਰੇ | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|
| ਬੋਲ | ਥੂੰ | ਧੁਮਕਿਟ | ਕੜਾऽਨ | ਧਾਕਤ | ਗਦੀਗਿਨ | ਘੇਨਾਨ | ਤਾਕਤ | ਧਾਕਤ | ਕਤਾਕਤ |
| ਤਾਲ ਚਿੰਨ੍ਹ | 7 | 8 | 9 | 10 | | 11 | | 12 | |

# ਤਾਲ ਗਜਲੀਲ, ਸਰਲ ਪ੍ਰੀਚੈ

ਇਸ ਤਾਲ ਵਿਚ 18 (ਅਠਾਰਾਂ) ਮਾਤਰੇ ਹੁੰਦੇ ਹਨ। ਇਸ ਵਿਚ ਚਾਰ-ਚਾਰ-ਚਾਰ-ਚਾਰ-ਦੋ ਮਾਤਰਾਵਾਂ ਦੇ ਪੰਜ ਵਿਭਾਗ ਹੁੰਦੇ ਹਨ। ਪਹਿਲੀ ਮਾਤ੍ਰਾ 'ਤੇ ਸਮ; ਪੰਜਵੀਂ, ਨੌਵੀਂ, ਤੇਰ੍ਹਵੀਂ, ਸਤਾਰ੍ਹਵੀਂ ਮਾਤਰਾ 'ਤੇ ਤਾਲੀ ਹੁੰਦੀ ਹੈ। ਇਸ ਵਿਚ ਖ਼ਾਲੀ ਕੋਈ ਨਹੀਂ ਹੁੰਦੀ। ਠੇਕੇ ਦੇ ਬੋਲ ਇਸ ਪ੍ਰਕਾਰ ਹਨ।

### ਠੇਕੇ ਦੇ ਬੋਲ

| ਮਾਤਰੇ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|
| ਬੋਲ | ਧਾ | ਕ | ਧੇ | ਤਾ | ਤਾ | ਤਿਟ | ਧਿਨ | ਨਗ | ਗਦੀ | ਕਤਾ | ਧੇਧੇ | ਤਿਟ | ਧੁਮ | ਕਿਟ | ਗਦੀ | ਗਿਨ | ਤਿਟ | ਤਾ |
| ਤਾਲ ਚਿੰਨ੍ਹ | X | | | | 2 | | | | 3 | | | | 4 | | | | 5 | |

# ਪੜਤਾਲ ਕਿਸ ਨੂੰ ਕਹਿੰਦੇ ਹਨ

ਆਉ, ਹੁਣ ਥੋੜੀ ਜਿਹੀ ਪੜਤਾਲ ਬਾਰੇ ਵਿਚਾਰ ਕਰੀਏ ਕਿ ਪੜਤਾਲ ਹੁੰਦੀ ਕੀ ਹੈ ਅਤੇ ਗੁਰੂ ਸਾਹਿਬ ਜੀ ਨੇ ਕਿੰਨੇ ਪ੍ਰਕਾਰ ਦੀਆਂ ਪੜਤਾਲਾਂ ਲਿਖੀਆਂ ਹਨ।

ਤਾਲ ਅਤੇ ਪੜਤਾਲ ਦੇ ਦੋ ਭੇਦ ਹਨ। ਤਾਲ ਦਾ ਮਤਲਬ ਹੈ ਮਾਤਰਿਆਂ ਦਾ ਗੇੜ। ਜਿਵੇਂ 16 ਮਾਤਰਿਆਂ ਦੇ ਗੇੜ ਨੂੰ ਤਿੰਨ ਤਾਲ, 10 ਮਾਤਰਿਆਂ ਦੇ ਗੇੜ ਨੂੰ ਝਪਤਾਲ ਜਾਂ ਸੂਲਫਾਕ, 12 ਮਾਤਰਿਆਂ ਦੇ ਗੇੜ ਨੂੰ ਚਾਰ ਤਾਲ ਜਾਂ ਇਕ ਤਾਲ, 14 ਮਾਤਰਿਆਂ ਨੂੰ ਧਮਾਰ ਜਾਂ ਫ਼ਰੋਦਸਤ, 6 ਮਾਤਰਿਆਂ ਨੂੰ ਦਾਦਰਾ ਆਦਿਕ ਨਾਮ ਦਿੱਤਾ ਜਾਂਦਾ ਹੈ। ਇਹ ਤਾਲ ਦਾ ਸੂਖਮ ਪ੍ਰੀਚੈ ਹੈ। ਹੁਣ ਰਹੀ ਪੜਤਾਲ—ਪੜਤਾਲ ਦਾ ਦੂਜਾ ਨਾਮ ਹੈ ਪਟਤਾਲ। ਪਟ ਦਾ ਅਰਥ ਹੈ ਉਖੇੜਨਾ ਜਾਂ ਪੁੱਟਣਾ, ਭਾਵ ਕਿ ਕਿਸੇ ਵੀ ਤਾਲ ਨੂੰ ਪੁੱਟ ਕੇ ਉਖਾੜ ਕੇ ਜਾਂ ਬਦਲ ਕੇ ਗਾਉਣ ਨੂੰ ਹੀ 'ਪੜਤਾਲ' ਕਹਿੰਦੇ ਹਨ। ਉਦਾਹਰਣ ਦੇ ਤੌਰ 'ਤੇ ਕਿਸੇ ਚੀਜ਼ ਦੀ ਬੰਦਿਸ਼ ਨੂੰ ਕਿਸੇ ਇਕ ਤਾਲ ਵਿਚ ਆਰੰਭ ਕਰਨਾ, ਫਿਰ ਸਥਾਈ ਦਾ ਟੁਕੜਾ ਜਾਂ ਇਕ-ਦੋ ਪੰਗਤੀਆਂ ਇਸੇ ਤਾਲ ਵਿਚ ਗਾ ਕੇ, ਦੂਸਰੀ ਪੰਗਤੀ ਅਰਥਾਤ ਅੰਤਰੇ ਨੂੰ ਕਿਸੇ ਦੂਸਰੇ ਤਾਲ ਵਿਚ ਬੰਦਿਸ਼ ਕਰਕੇ ਆਰੰਭ ਕਰਨਾ। ਆਰੰਭਤਾ ਵੀ ਉਸ ਤਾਲ ਵਿਚ ਕਰਨੀ ਜਿਹੜਾ ਤਾਲ ਪਹਿਲੇ ਤਾਲ ਨਾਲੋਂ ਬਿਲਕੁਲ ਵੱਖਰਾ ਹੋਵੇ, ਭਾਵ ਕਿ ਲੈਅ, ਚਾਲ, ਮਾਤਰੇ, ਵਿਭਾਗ ਸਭ ਕੁਝ ਬਦਲ ਜਾਵੇ। ਫਿਰ ਦੂਸਰੀ, ਤੀਸਰੀ, ਚੌਥੀ ਪੰਗਤੀ ਨੂੰ ਹਰ ਵੇਲੇ ਨਵੀਂ ਤਾਲ ਵਿਚ ਗਾਉਣ ਨੂੰ ਪੜਤਾਲ ਕਹਿੰਦੇ ਹਨ। ਜਿਵੇਂ ਕਿ ਇਕ ਸ਼ਬਦ ਜਾਂ ਚੀਜ਼ ਦੀ ਸਥਾਈ ਬੰਦਿਸ਼ ਚਾਰ ਤਾਲ ਵਿਚ ਕੀਤੀ, ਜਿਸ ਦੇ ਵਿਚ 12 ਮਾਤਰੇ ਹੁੰਦੇ ਹਨ ਤੇ ਉਸ ਨੂੰ ਦੂਸਰੇ ਰੂਪ ਵਿਚ ਧ੍ਰਪਦ ਵੀ ਕਹਿੰਦੇ ਹਨ। ਦੂਸਰੇ ਜਾਂ ਤੀਸਰੇ ਆਵਰਤਨ ਤੋਂ ਬਾਅਦ 13 ਮਾਤਿਰਆਂ ਦਾ ਜੈ ਤਾਲ ਸ਼ੁਰੂ ਹੋ ਜਾਵੇ ਫਿਰ ਅਗਲਾ ਆਵਰਤਨ 14 ਮਾਤਰਿਆਂ ਦਾ ਫ਼ਰੋਦਸਤ ਵਿਚ ਬੰਦਿਸ਼ ਕੀਤੀ ਜਾਵੇ। ਫਿਰ ਅੱਗੋਂ ਆਉਂਦੇ ਆਵਰਤਨ ਲਈ 15 ਮਾਤਰੇ ਦਾ ਗਜਝੰਪੇ ਦੀ ਤਿਆਰੀ ਹੁੰਦੀ ਹੈ। ਇਸੇ ਪ੍ਰਕਾਰ ਜਿਸ ਆਵਰਤਨ ਤੋਂ ਖ਼ਿਆਲ ਗਾਇਕ ਸ਼ੁਰੂ ਹੋਵੇ, ਉਸ ਆਵਰਤਨ ਦੇ ਸਮਾਪਤ ਹੁੰਦਿਆਂ ਹੀ ਠੁਮਰੀ, ਟੱਪਾਂ ਜਾਂ ਯਕਾ ਚੱਲ ਪਏ ਤਾਂ ਉਸ ਚੀਜ਼, ਸ਼ਬਦ ਜਾਂ ਬੰਦਿਸ਼ ਨੂੰ ਸਹੀ ਪੜਤਾਲ ਕਹਿੰਦੇ ਹਨ।

ਇਹੋ ਜਿਹੀ ਪੜਤਾਲ ਨੂੰ ਸੁਣ ਕੇ ਸ੍ਰੋਤਾਗਣ ਹੈਰਾਨੀ ਵਿਚ ਆ ਜਾਂਦੇ ਹਨ। ਪਰ ਜਿਵੇਂ ਇਕ ਰਾਗ ਤੋਂ ਦੂਸਰਾ ਰਾਗ ਪਹਿਚਾਨਣਾ ਔਖਾ ਹੁੰਦਾ ਹੈ, ਤਿਵੇਂ ਹੀ ਇਕ ਤਾਲ ਤੋਂ ਦੂਸਰਾ ਤਾਲ ਜਲਦੀ ਅਤੇ ਨਾਲ ਹੀ ਬਦਲਣ ਦੇ ਕਾਰਨ ਤਾਲ ਦੀ ਲੈਅ, ਚਾਲ, ਨਾਮ ਪਹਿਚਾਨਣਾ ਵੀ ਬੜਾ ਕਠਿਨ ਹੈ। ਇਹੋ ਜਿਹੀ ਪੜਤਾਲ ਗਾਇਕ ਜਾਂ ਵਾਦਕ ਮਿਲਤ ਨਾਲ ਹੀ ਗਾ ਸਕਦੇ ਹਨ।

# ਪੜਤਾਲਾਂ ਦੇ ਪ੍ਰਕਾਰ

1. ਪਹਿਲੀ ਪੜਤਾਲ ਇਸ ਤਰ੍ਹਾਂ ਦੀ ਹੈ ਕਿ ਜਿਸ ਦੇ ਵਿਚ ਦੋ ਤਾਲ ਬਦਲੇ ਜਾਂਦੇ ਹਨ। ਜਿਸ ਦੀ ਸਥਾਈ ਤਿੰਨ ਤਾਲ ਵਿਚ ਅਤੇ ਅੰਤਰਾ ਢਾਈਐ ਤਾਲ ਵਿਚ ਹੁੰਦਾ ਹੈ।

2. ਦੂਸਰੀ ਪੜਤਾਲ ਵਿਚ ਚਾਰ ਤਾਲ ਹੁੰਦੇ ਹਨ। ਜਿਵੇਂ ਸਥਾਈ ਚਾਰ ਤਾਲ ਵਿਚ, ਅੰਤਰਾ ਝਪਤਾਲ ਵਿਚ, ਸੰਚਾਰੀ ਸੂਲਫਾਕਤਾ ਵਿਚ, ਆਭੋਗ ਦੀ ਬੰਦਿਸ਼ ਤਿੰਨ ਤਾਲ ਵਿਚ ਹੁੰਦੀ ਹੈ। ਫਿਰ ਸ਼ਬਦ ਦੀ ਸਮਾਪਤੀ ਸਥਾਈ ਵਿਚ ਚਾਰ ਤਾਲ ਦੇ ਗੁਰ 'ਤੇ ਕੀਤੀ ਜਾਂਦੀ ਹੈ।

3. ਇਸ ਪੜਤਾਲ ਵਿਚ ਇਕ-ਇਕ ਪੰਗਤੀ ਵਿਚ ਦੋ-ਦੋ ਪਦ ਹੁੰਦੇ ਹਨ ਅਤੇ ਦੋਹਾਂ ਪਦਾਂ ਨੂੰ ਹੀ ਵੱਖਰੀ-ਵੱਖਰੀ ਤਾਲ ਵਿਚ ਬੰਦਿਸ਼ ਕਰਕੇ ਫ੍ਰਿਹ ਗਾਏ ਜਾਂਦੇ ਹਨ।

4. ਚੌਥੇ ਨੰਬਰ ਦੀ ਪੜਤਾਲ ਵਿਚ ਇਕ-ਇਕ ਪੰਗਤੀ ਦੇ ਚਾਰ-ਚਾਰ ਪਦ ਹੁੰਦੇ ਹਨ। ਦੋਹਾਂ ਪਦਾਂ ਨੂੰ ਹੀ ਵੱਖੋ-ਵੱਖਰੇ ਤਾਲਾਂ ਵਿਚ ਗਾਇਆ ਜਾਂਦਾ ਹੈ।

5. ਪੰਜਵੇਂ ਨੰਬਰ ਦੀ ਪੜਤਾਲ ਤਾਂ ਇਹੋ ਜਿਹੀ ਹੈ ਕਿ ਗਾਉਣ ਵਾਲਾ ਪੂਰਾ ਸ਼ਬਦ ਗਾ ਲੈਂਦਾ ਹੈ ਅਤੇ ਪੜਤਾਲ ਦੇ ਮੁਕਾਉਣ 'ਤੇ ਭਾਵ ਕਿ ਸਮਾਪਤੀ ਵੇਲੇ ਗੁਰ 'ਤੇ ਤਿੰਨ ਤਿਹਾਈਆਂ ਵਿਚ ਆਉਂਦਾ ਹੈ ਤੇ ਸ੍ਰੋਤਾਗਣਾਂ ਨੂੰ ਮੋਹਿਤ ਕਰ ਜਾਂਦਾ ਹੈ। ਜਿਵੇਂ ਕਿ ਸ੍ਰੀ ਜੀ ਲਿਖਦੇ ਹਨ: "ਗਾਵਤੀ ਗਾਵਤੀ ਗਾਵਤੀ ਗਾ," ਤਿੰਨ ਵਾਰੀ ਗਾਵਤੀ ਲਿਖਣ ਦਾ ਮਤਲਬ ਹੀ ਇਹੋ ਹੈ ਕਿ ਤਬਲੇ ਵਾਲਾ ਵੀ ਨਾਲ ਸਾਥ ਦਿੰਦਾ ਹੈ। ਜਿਵੇਂ 'ਧਾ ਤੀ ਧਾ ਤੀ ਧਾ ਤੀ ਧਾ।'

6. ਛੇਵੇਂ ਨੰਬਰ ਦੀ ਪੜਤਾਲ ਵਿਚ ਤਾਂ ਬਹੁਤ ਡੂੰਘਿਆਈ ਹੈ। ਜਿਵੇਂ "ਨਿਹਾਲ ਨਿਹਾਲ ਨਿਹਾਲ ਨਿਹਾਲ," ਚਾਰ ਵਾਰੀ ਉਚਾਰਿਆ ਅਤੇ ਇਸ ਨਾਲ ਤਬਲੇ ਦੇ ਬੋਲ ਇਸ ਪ੍ਰਕਾਰ ਹੋਣਗੇ। ਜਿਵੇਂ "ਕੜ੍ਹਾਨ ਧਾਕੜ੍ਹਾਨ ਧਾਕੜ੍ਹਾਨ ਧਾ," ਇਸ ਪ੍ਰਕਾਰ ਗੁਰ 'ਤੇ ਸਮਾਪਤੀ ਹੁੰਦੀ ਹੈ।

7. ਸੱਤਵੀਂ ਇਹੋ ਜਿਹੀ ਪੜਤਾਲ ਵੀ ਹੈ ਕਿ ਜਿਸ ਨਾਲ ਰਾਗ ਵੀ ਬਦਲਦਾ ਹੈ ਅਤੇ ਤਾਲ ਵੀ ਨਾਲੋ-ਨਾਲ ਹੀ ਬਦਲਦਾ ਹੈ ਜਿਸ ਨੂੰ ਆਮ ਸੰਗੀਤਕਾਰ 'ਸਾਗਰ ਜਾਂ ਗੁਲਦਸਤਾ' ਕਹਿੰਦੇ ਹਨ।

8. ਕਈ ਇਕ ਪੜਤਾਲ ਇਹੋ ਜਿਹੇ ਵੀ ਉਚਾਰਨ ਕੀਤੇ ਕਿ ਸ਼ਬਦ ਬਹੁਤ ਛੋਟਾ ਹੁੰਦਾ ਹੈ ਪਰ ਉਸ ਸ਼ਬਦ ਦੀ ਬੰਦਿਸ਼ ਨੂੰ ਕਈ ਤਾਲਾਂ ਵਿਚ ਗਾਏ ਜਾਣ ਦੀ ਸ਼ਕਤੀ ਰੱਖਦੀ ਹੈ। ਅੱਗੇ ਇਸੇ ਹੀ ਕਿਤਾਬ ਵਿਚ ਰਾਗ ਰਾਮਕਲੀ ਦੀ ਇਕ ਪੜਤਾਲ ਲਿਖੀ ਗਈ ਹੈ। ਜੇਕਰ ਕੋਈ ਪ੍ਰੇਮੀ ਅੱਜ ਕੱਲ੍ਹ ਇਸ ਪੜਤਾਲ ਨੂੰ ਸਰਵਣ ਕਰਨੀ ਚਾਹਵੇ ਤਾਂ ਉਹ ਸਾਡੇ ਕਿਸੇ ਸਿਖਿਆਰਥੀ ਪਾਸੋਂ ਸੁਣ ਸਕਦਾ ਹੈ।

9. ਇਕ ਇਹੋ ਜਿਹੀ ਵੀ ਪੜਤਾਲ ਲਿਖੀ ਹੈ ਕਿ ਇਕ ਸ਼ਬਦ ਨੂੰ ਜਿੰਨੀਆਂ ਤਾਲਾਂ

ਵਿਚ ਗਾਉਣਾ ਹੋਵੇ, ਉਨ੍ਹਾਂ ਸਾਰੀਆਂ ਤਾਲਾਂ ਦੀ ਸਮਾਪਤੀ ਵੇਲੇ ਤੋੜਾ ਦੇ ਕੇ ਨਵਾਂ ਤਾਲ ਆਰੰਭ ਕਰਦੇ ਹਨ। ਉਸ ਦੀ ਲੈਅ ਵੀ ਵੱਖਰੀ ਹੋ ਜਾਂਦੀ ਹੈ। ਪਰ ਗਾਇਕ ਅਤੇ ਤਬਲੇ ਨਾਲ ਸੰਗਤ ਕਰਨ ਵਾਲੇ ਦਾ ਇੱਕੋ ਜਿਹਾ ਮਿਲਾਣ ਹੁੰਦਾ ਹੈ ਕਿ ਮੁਕਾਉ ਵੀ ਦੋਵਾਂ ਨੇ ਇਕੱਠਾ ਕਰਨਾ ਅਤੇ ਅਗੋਂ ਦੂਸਰੇ ਤਾਲ ਨੂੰ ਸ਼ੁਰੂ ਕਰਨ ਵੇਲੇ ਤਾਲ ਅਤੇ ਲੈਅ ਦੋਹਾਂ ਦੀ ਇਕ ਹੁੰਦੀ ਹੈ। ਗਾਉਣ ਅਤੇ ਵਜਾਉਣ ਵਾਲੇ ਦੀ ਇਤਨੀ ਗੂੜ੍ਹੀ ਸੰਗਤ ਵੇਖਦਿਆਂ ਹੋਇਆਂ ਸ੍ਰੋਤਾਗਣ ਵਾਹ ਵਾਹ ਕਰ ਉਠਦੇ ਹਨ।

10. ਗੁਰੂ ਸਾਹਿਬ ਜੀ ਨੇ ਮਲ੍ਹਾਰ ਵਿਚ ਇਕ ਇਹੋ ਜਿਹੇ ਪੜਤਾਲ ਦੀ ਰਚਨਾ ਕੀਤੀ ਕਿ ਤਬਲੇ ਵਾਲਾ ਤਿੰਨ ਤਾਲ ਹੀ ਵਜਾਈ ਜਾ ਰਿਹਾ ਹੈ, ਪਰ ਗਾਇਕ ਪਹਿਲੀ ਪੰਗਤੀ ਨੂੰ ਸਥਾਈ ਨੂੰ ਤਿੰਨ ਤਾਲ ਵਿਚ ਬੰਦਿਸ਼ ਕਰਕੇ ਗਾਉਂਦਾ ਹੈ। ਅੰਤਰੇ ਨੂੰ ਇਹੋ ਜਿਹੀ ਲੈਅ ਰੱਖ ਕੇ ਝਪਤਾਲ ਰਾਹੀਂ ਬਾਂਟ ਕਰਕੇ ਗਾਇਨ ਕਰਦਾ ਹੈ ਕਿ 10 ਮਾਤਰਿਆਂ ਦੀ ਲੈਅ ਨੂੰ ਤਿੰਨ ਤਾਲ ਦੇ 16 ਮਾਤਰਿਆਂ ਦੇ ਤੋਲ ਨਾਲ ਸਮ 'ਤੇ ਆ ਕੇ ਸਮਾਪਤ ਕਰਦਾ ਹੈ, ਫਿਰ ਚਾਰ ਤਾਲ ਵਿਚ ਗਾਇਨ ਕਰਦਾ ਹੋਇਆ ਤਿੰਨ ਤਾਲ ਦੀ ਇਕ ਮਾਤਰੇ ਤੋਂ ਆਰੰਭ ਕਰ ਕੇ ਤਿੰਨ ਤਾਲ ਦੇ ਗੁਰ 'ਤੇ ਆ ਕੇ ਸਮਾਪਤ ਕਰਦਾ ਹੈ। ਕਿੰਨੀ ਹੈਰਾਨਗੀ ਦੀ ਗੱਲ ਹੈ ਕਿ 12 ਮਾਤਰਿਆਂ ਵਾਲੇ ਤਾਲ ਨੂੰ ਗਾਉਣ ਵੇਲੇ ਉਹ ਸੋਲ੍ਹਾਂ ਮਾਤਰਿਆਂ ਨਾਲ ਸਮਾਪਤੀ ਦਾ ਗੁਰ ਦੇਵੇ।

ਸੋ ਭੋਲਿਓ, ਕਿਤਾਬਾਂ ਬਣਾਉਣ ਵਾਲਿਓ ਵਿਚਾਰ ਰੂਪੀ ਅੱਖਾਂ ਖੋਲ੍ਹ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਲ ਵੇਖੋ ਤੇ ਪੜ੍ਹੋ ਕਿ ਇਸ ਵਿਚ ਕਿਤਨੇ ਕੁ ਕੋਸ਼, ਕਿਤਨੇ ਕੁ ਖ਼ਜ਼ਾਨੇ, ਕਿਤਨੀਆਂ ਕੁ ਡੂੰਘੀਆਂ ਵਿਦਿਅਕ ਭਰੀਆਂ ਗੱਲਾਂ ਲਿਖੀਆਂ ਹੋਈਆਂ ਹਨ।

ਵਾਹ! ਗੁਰੂ ਸਾਹਿਬ ਤੇ ਵਾਹ ਉਨ੍ਹਾਂ ਦਾ ਉਚਾਰਨ। ਸੋ ਕਿਸੇ ਵੀ ਸ਼ਬਦ ਨਾਲ ਉਨ੍ਹਾਂ ਦੀ ਸਿਫ਼ਤਿ ਨਹੀਂ ਹੋ ਸਕਦੀ।

11. ਗਿਆਰ੍ਹਵੀਂ ਪੜਤਾਲ ਦੇ ਸਰੂਪ ਵਿਚ ਬਹੁਤੀਆਂ ਤਾਲਾਂ ਰਾਹੀਂ ਉਸ ਨੂੰ ਗਾਇਨ ਕਰਨਾ ਵੀ ਇਕ ਪੜਤਾਲ ਦਾ ਹੀ ਰੂਪ ਹੈ।

12. ਇਸ ਪੜਤਾਲ ਦੇ ਰੂਪ ਵਿਚ ਸ਼ਬਦ ਦੇ ਜਿਤਨੇ ਵੀ ਪਦ ਹੁੰਦੇ ਹਨ, ਉਤਨੇ ਹੀ ਵੱਖਰੇ-ਵੱਖਰੇ ਰਾਗ ਉਤਨੀਆਂ ਹੀ ਵੱਖਰੀਆਂ-ਵੱਖਰੀਆਂ ਤਾਲਾਂ ਵਿਚ ਬੰਦਿਸ਼ ਕੀਤੀ ਜਾਂਦੀ ਹੈ।

13. ਤੇਰ੍ਹਵੀਂ ਪੜਤਾਲ ਵਿਚ ਪਹਿਲੀ ਪੰਗਤੀ ਕਹਿਰਵੇ ਵਿਚ, ਦੂਸਰੀ ਪੰਜ ਮਾਤਰੇ ਦੇ ਸੂਲਫਾਕਤੇ ਵਿਚ, ਤੀਸਰੀ ਯਕੇ ਦੀ ਤਾਲ ਵਿਚ, ਚੌਥੀ ਪੰਗਤੀ ਰੂਪਕ ਵਿਚ, ਪੰਜਵੀਂ 8 ਮਾਤਰੇ ਦੇ ਤਾਲ ਘੁਮਾਲੀ ਵਿਚ, ਨੌਂ ਮਾਤਰੇ ਦਾ ਮਤ ਤਾਲ, ਦਸ ਮਾਤਰੇ ਦੇ ਝਪਤਾਲ ਵਿਚ, ਗਿਆਰਾਂ ਮਾਤਰੇ ਦੇ ਜੈ ਗੋਪਾਲ, ਧ੍ਰੁਪਦ ਬਾਰਾਂ ਮਾਤਰਿਆਂ, ਫਿਰ ਤੇਰਾਂ ਮਾਤਰਿਆਂ ਦਾ ਜੈ ਤਾਲ, ਚੌਦਾਂ ਮਾਤਰਿਆਂ ਵਿਚ ਫ਼ਰੋਦਸਤ, ਪੰਦਰਾਂ ਮਾਤਰਿਆਂ ਵਾਲੀ ਸਵਾਰੀ ਨੂੰ ਗਾਇਨ ਕਰਨ ਤੋਂ ਬਾਅਦ ਤਿੰਨ ਤਾਲ ਵਿਚ ਆ ਕੇ ਸਮਾਪਤੀ ਹੁੰਦੀ ਹੈ। ਇਸ ਪੜਤਾਲ ਨੂੰ ਚੜ੍ਹਦਾ ਭਾਗ ਕਹਿੰਦੇ ਹਨ।

14. ਚੌਦ੍ਹਵੀਂ ਅਗਲੀ ਪੜਤਾਲ ਹੈ, ਜਿਸ ਨੂੰ ਉਤਰਦਾ ਭਾਗ ਕਹਿੰਦੇ ਹਨ। ਇਸ ਵਾਰ ਪਹਿਲੀ ਸਥਾਈ ਦੀ ਪੰਗਤੀ ਤਿੰਨ ਤਾਲ ਵਿਚ, ਦੂਸਰੀ ਗਜਝੰਪਾ ਪੰਦਰਾਂ ਮਾਤਰਿਆਂ ਦੇ ਤਾਲ ਵਿਚ, ਫਿਰ ਚੌਦਾਂ ਮਾਤਰੇ ਦੀ ਧਮਾਰ, ਤੇਰਾਂ ਮਾਤਰੇ ਦਾ ਜੈ-ਮੰਗਲ ਤਾਲ, ਬਾਰਾਂ ਮਾਤਰੇ ਦਾ ਇਕ ਤਾਲ, ਗਿਆਰਾਂ ਮਾਤਰੇ ਦਾ ਕੁੰਭ ਤਾਲ, ਦਸ ਮਾਤਰੇ ਦਾ ਸੂਲਫਾਕਤਾ, ਨੌਂ ਮਾਤਰੇ ਦਾ ਬਸੰਤ ਤਾਲ, ਅੱਠ ਮਾਤਰੇ ਦਾ ਠੁਮਰੀ ਤਾਲ, ਸੱਤ ਮਾਤਰੇ

ਦਾ ਪਸ਼ਤੋ ਤਾਲ, ਛੇ ਮਾਤਰੇ ਦਾ ਦਾਦਰਾ ਤਾਲ, ਪੰਜ ਮਾਤਰੇ ਦਾ ਚੱਕਰ ਤਾਲ ਜਾਂ ਲਘੂ ਸ਼ੇਖਰ ਤਾਲ, ਵਿਚ ਸਾਰਾ ਸ਼ਬਦ ਕਹਿ ਕੇ ਅਖ਼ੀਰਲੀ ਪੰਗਤੀ ਫਿਰ ਚਾਰ ਮਾਤਰੇ ਦੀ ਕਵਾਲੀ 'ਤੇ ਸਮਾਪਤ ਕੀਤੀ ਜਾਂਦੀ ਹੈ।

15. ਪੰਦਰ੍ਹਵੇਂ ਨੰਬਰ ਦੀ ਪੜਤਾਲ ਵਿਚ ਸਥਾਈ ਤਿੰਨ ਤਾਲ ਵਿਚ ਗਾਈ ਜਾਂਦੀ ਹੈ। ਫਿਰ ਪਹਿਲਾ ਅੰਤਰਾ ਝਪਤਾਲ ਵਿਚ ਗਾ ਕੇ ਫਿਰ ਸਥਾਈ ਨੂੰ ਤਿੰਨ ਤਾਲ ਵਿਚ ਗਾਇਨ ਕੀਤਾ ਜਾਂਦਾ ਹੈ। ਉਸੇ ਸ਼ਬਦ ਦਾ ਦੂਸਰਾ ਅੰਤਰਾ ਚਾਲ ਤਾਲ ਵਿਚ ਗਾਇਨ ਕਰਕੇ ਦੁਬਾਰਾ ਸਥਾਈ ਤਿੰਨ ਤਾਲ ਵਿਚ ਗਾਇਨ ਹੁੰਦੀ ਹੈ। ਇਸੇ ਤਰ੍ਹਾਂ ਤੀਸਰਾ ਅੰਤਰਾ ਢਾਈਆ ਵਿਚ, ਫਿਰ ਸਥਾਈ ਤਿੰਨ ਤਾਲ ਵਿਚ, ਚੌਥਾ ਅੰਤਰਾ ਧਮਾਰ ਵਿਚ ਗਾ ਕੇ ਫਿਰ ਸਥਾਈ ਵਿਚ ਆ ਜਾਂਦੇ ਹਨ। ਇਸੇ ਪ੍ਰਕਾਰ ਪੰਜਵਾਂ ਅੰਤਰਾ ਫਿਰ ਤਿੰਨ ਤਾਲ, ਛੇਵਾਂ ਖਟ ਤਾਲ ਵਿਚ ਦੁਬਾਰਾ ਫਿਰ ਤਿੰਨ ਤਾਲ ਵਿਚ ਸਥਾਈ ਗਾਈ ਜਾਂਦੀ ਹੈ। ਇਸ ਤਰ੍ਹਾਂ ਸ਼ਬਦ ਦੀਆਂ ਜਿਤਨੀਆਂ ਵੀ ਪੰਗਤੀਆਂ ਹੋਣ, ਉਤਨੇ ਹੀ ਤਾਲਾਂ ਵਿਚ ਮਾਤਰੇ ਬਦਲ-ਬਦਲ ਕੇ ਮੁੜ ਸਥਾਈ ਤਿੰਨ ਤਾਲ ਵਿਚ ਗਾ ਕੇ ਸਮਾਪਤ ਕੀਤਾ ਜਾਂਦਾ ਹੈ।

16. ਸਪਸ਼ਟ ਰੂਪ ਵਿਚ ਇਸ ਪੜਤਾਲ ਦਾ ਸਰੂਪ ਇਸ ਪ੍ਰਕਾਰ ਹੈ ਕਿ ਹਰਿਵੱਲਭ ਵਰਗੀ ਜਾਂ ਕੋਈ ਹੋਰ ਮਹਾਨ ਸੰਗੀਤ ਸਭਾ ਲੱਗੀ ਹੋਈ ਹੋਵੇ ਜਿਵੇਂ ਕਿ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਦੇ ਮਹਾਨ ਪੁਰਬ ਉਸਤਵ 'ਤੇ ਕੀਰਤਨ ਦਰਬਾਰ ਹੋਵੇ। ਉਸ ਸਥਾਨ 'ਤੇ ਹਾਜ਼ਰ ਹੋਈ ਸਭਾ ਵਿਚ ਇਹੋ ਜਿਹੀਆਂ ਅਮੋਲਕ ਦਰਸ਼ਕ ਚੀਜ਼ਾਂ ਗਾਈਆਂ ਜਾਂਦੀਆਂ ਹਨ। ਕਲਾਕਾਰ ਗਾਇਕ ਸਭਾ ਨੂੰ ਮੁਖ਼ਾਤਿਬ ਕਰਕੇ ਆਖਦਾ ਹੈ ਕਿ ਮੈਂ ਤੁਹਾਡੇ ਸਾਹਮਣੇ ਨਟ ਨਾਰਾਇਣ ਵਿਚ "ਮੇਰਾ ਮਨ ਸੇਵ ਸਫਲ ਹਰਿ ਘਾਲ," ਸ਼ਬਦ ਤਿੰਨ ਤਾਲ ਵਿਚ ਗਾ ਰਿਹਾ ਹਾਂ। ਸ਼ਬਦ ਦੀ ਸਮਾਪਤੀ ਤੋਂ ਬਾਅਦ ਉਪਰੰਤ ਸਭਾ ਨੂੰ ਫੇਰ ਆਪਣੇ ਵੱਲ ਖਿੱਚਦੇ ਹੋਇਆਂ ਨਾਇਕ ਪੁਰਸ਼ ਕਹਿੰਦਾ ਹੈ ਕਿ ਮੈਂ ਪਹਿਲੇ ਤਿੰਨ ਤਾਲ ਵਿਚ ਪੜ੍ਹੇ ਹੋਏ ਸ਼ਬਦ ਨੂੰ ਧ੍ਰੁਪਦ ਰਾਹੀਂ ਪੇਸ਼ ਕਰਦਾ ਹਾਂ। ਜਿਸ ਦੀ ਸਥਾਈ, ਅੰਤਰਾ, ਸੰਚਾਰੀ, ਅਭੋਗ ਇਹ ਚਾਰ ਹਿੱਸੇ ਹੋਣਗੇ। ਚੀਜ਼ ਦੀ ਸਮਾਪਤੀ ਦੀ ਕਲਾ ਨੂੰ ਵੇਖ ਕੇ ਸਭਨਾਂ ਦੀ ਰਸਨਾ ਤੋਂ "ਵਾਹ! ਗੁਰ ਕੇ ਕੀਰਤਨੀਏ ਜੀ ਵਾਹ!" ਇਹੋ ਜਿਹਾ ਪ੍ਰਗਟਾਵਾ ਹੁੰਦਾ ਹੈ ਕਿ ਸਾਰਿਆਂ ਦੀਆਂ ਅੱਖਾਂ ਉਸ ਮਹਾਂ ਕਲਾਕਾਰ ਵੱਲ ਲੱਗ ਜਾਂਦੀਆਂ ਹਨ। ਪਰ ਉਹ ਕਲਾਕਾਰ ਫਿਰ ਵੀ ਬਸ ਨਹੀਂ ਕਰਦਾ ਅਤੇ ਸੰਗਤ ਨੂੰ ਮੁਖ਼ਾਤਿਬ ਕਰ ਕੇ ਆਖਦਾ ਹੈ ਕਿ ਮੈਂ ਹੁਣ ਇਸੇ ਧ੍ਰੁਪਦ ਦੇ ਸ਼ਬਦ ਨੂੰ ਰੂਪਕ ਤਾਲ ਵਿਚ ਬੰਦਿਸ਼ ਕਰ ਕੇ ਸੁਣਾਉਂਦਾ ਹਾਂ।

ਸੋ ਹਲਵਾਈ ਜਾਂ ਘਰ ਦੀ ਸੁਆਣੀ ਓਹੋ ਹੀ ਜ਼ਿਆਦਾ ਕਲਾਕਾਰ ਤੇ ਸਿਆਣੀ ਮੰਨੀ ਜਾਂਦੀ ਹੈ ਜੋ ਕਿ ਇਕ ਵੇਸਣ ਦੇ ਆਟੇ ਨੂੰ ਬਹੁਤ ਚੀਜ਼ਾਂ ਦੇ ਰੂਪ ਵਿਚ ਸਵਾਦਿਸ਼ਟ ਬਣਾ ਕੇ ਦਿਖਾਏ ਤੇ ਖ਼ੁਆਵੇ। ਭਾਵ ਕਿ ਵਸਤੂ ਇਕ ਹੋਵੇ ਪਰ ਉਸ ਦੇ ਪ੍ਰਕਾਰ ਜਾਂ ਨਮੂਨੇ ਵੱਖੋ-ਵੱਖਰੇ ਬਹੁਤੇ ਤਿਆਰ ਕੀਤੇ ਜਾਣ, ਉਸ ਆਦਮੀ ਨੂੰ ਮਹਾਂ ਗੁਣੀ ਕਹਿੰਦੇ ਹਨ।

ਸੋ ਜਦ ਰੂਪਕ ਤਾਲ ਦੀ ਸਮਾਪਤੀ ਤੋਂ ਬਾਅਦ ਕੀਰਤਨੀਏ ਨੇ ਵੇਖਿਆ ਕਿ ਜਿਤਨੀ ਵੀ ਸਭਾ ਉਪਸਥਿਤ ਹੈ, ਉਹ ਸਾਰੇ ਦੇ ਸਾਰੇ ਮੇਰੇ ਵੱਲ ਚਕੋਰ ਦੀਆਂ ਅੱਖਾਂ ਨਾਲ ਵੇਖ ਰਹੇ ਹਨ। ਸਟੇਜ 'ਤੇ ਬੈਠਣ ਵਾਲੇ ਗਾਇਕ ਦੀ ਖ਼ੁਸ਼ੀ ਦੀ ਹੱਦ ਨਹੀਂ ਰਹਿੰਦੀ। ਜਦ ਕਿ ਉਹ ਹਜ਼ਾਰਾਂ ਲੋਕਾਂ ਦਾ ਧਿਆਨ ਆਪਣੀ ਵੱਲ ਵੇਖਦਿਆਂ ਮੋਹਿਤ ਹੋ ਕੇ ਉਹ ਆਪਣੀ ਕੀਰਤਨ ਕਲਾ ਨੂੰ ਹੋਰ ਦਿਖਾਉਣ ਲਈ ਅੱਗੇ ਵਧ ਉਤਰਦਾ ਹੈ। ਉਸੇ ਚੀਜ਼ ਦੇ ਲਫ਼ਜ਼ਾਂ ਨੂੰ ਉਹ ਫਿਰ, ਬ੍ਰਹਮਤਾਲ, ਸਿਖਰ ਤਾਲ, ਇੰਦ੍ਰਤਾਲ ਆਦਿਕ ਵੱਡੀਆਂ

ਵੱਡੀਆਂ ਤਾਲਾਂ ਵਿਚ ਗਾਇਨ ਕਰਦਾ ਹੈ। ਫਿਰ ਅਖ਼ੀਰ ਵਿਚ ਉਸੇ ਸ਼ਬਦ ਨੂੰ ਕਹਿਰਵੇ ਤਾਲ ਵਿਚ ਸੁਣਾ ਕੇ ਸੰਗਤ ਦੀ ਵਾਹ-ਵਾਹ ਲੈ ਲੈਂਦਾ ਹੈ। ਵਾਹ-ਵਾਹ ਵੀ ਇਤਨੀ ਲੈਂਦਾ ਹੈ ਕਿ ਉਹ ਆਪਣੇ ਸਰੀਰ ਦੀ ਮੂਰਤੀ ਨੂੰ ਹਰ ਇਕ ਦੇ ਦਿਲ ਵਿਚ ਸਥਿਤ ਕਰਕੇ ਸਟੇਜ ਤੋਂ ਉਠ ਕੇ ਤੁਰ ਪੈਂਦਾ ਹੈ ਅਤੇ ਹਜ਼ਾਰਾਂ ਅੱਖਾਂ ਵੇਖਦੀਆਂ ਵੇਖਦੀਆਂ ਹੀ ਰਹਿ ਜਾਂਦੀਆਂ ਹਨ। ਗੁਰਬਾਣੀ ਸੰਗੀਤ ਅਤੇ ਕੀਰਤਨ ਦਰਬਾਰਾਂ ਦੀ ਸਜਾਵਟ ਵਿਚ ਚੀਫ਼ ਖ਼ਾਲਸਾ ਦੀਵਾਨ ਵੀ ਭਾਰੀ ਭਾਗ ਲੈਂਦਾ ਹੈ। ਪਰ ਵੱਡੇ ਦੁੱਖ ਦੀ ਗੱਲ ਤਾਂ ਇਹ ਹੈ ਕਿ ਸਾਡੇ ਕੀਰਤਨ ਦਰਬਾਰ ਦੇ ਜੋ ਆਗੂ ਹਨ, ਉਨ੍ਹਾਂ ਨੂੰ ਸੁਰ, ਤਾਲ, ਲੈਅ ਦਾ ਗਿਆਨ ਹੋਣਾ ਤਾਂ ਦੂਰ ਦੀ ਗੱਲ ਹੈ ਪਰ ਉਹ ਤਾਂ ਕਿਸੇ ਨੂੰ ਬਾਣੀ ਸ਼ੁੱਧ ਪੜ੍ਹਨ ਦੀ ਪ੍ਰੇਰਨਾ ਵੀ ਨਹੀਂ ਦੇ ਸਕਦੇ।

# ਰਾਗ ਗਉੜੀ 'ਤੇ ਵਿਚਾਰ

ਇਥੇ ਅਸੀਂ ਇਕ ਹੋਰ ਅਪ੍ਰਸਿੱਧ, ਸੂਖਸ਼ਮ ਅੰਤੇ ਕਠਿਨ ਰਾਗ ਦੇ ਰਹੇ ਹਾਂ, ਜਿਸ ਦਾ ਨਾਮ ਆਮ ਕਰਕੇ ਗੌਰੀ ਕਿਹਾ ਜਾਂਦਾ ਹੈ। ਇਸ ਰਾਗ ਦਾ ਨਾਮ ਸਮੇਂ ਦੇ ਅਨੁਸਾਰ ਬਦਲਦਾ ਰਿਹਾ ਹੈ। ਜਿਵੇਂ ਗੋਰੀ, ਗੌਰੀ, ਗੋਲੀ, ਗੌਲੀ, ਗੌਲਾਰਧ ਆਦਿਕ।

ਹੁਣ ਰਹੀ ਵਿਚਾਰ ਕਿ ਗੋਰੀ, ਗੌਰੀ, ਗੌਲੀ, ਗੋਲੀ ਆਦਿਕ ਨਾਂਵਾਂ ਵਿੱਚੋਂ ਕਿਹੜਾ ਸਹੀ ਨਾਮ ਪ੍ਰਯੋਗ ਕੀਤਾ ਜਾ ਸਕਦਾ ਹੈ। ਸੋ ਗੁਰੂ ਸਾਹਿਬ ਜੀ ਨੇ ਇਸ ਦਾ ਨਾਮ ਗਉੜੀ ਕਹਿ ਕੇ ਪ੍ਰਸਿੱਧ ਕੀਤਾ ਹੈ ਅਤੇ ਅਸੀਂ ਵੀ ਗਉੜੀ ਨਾਮ ਹੀ ਵਰਤਾਂਗੇ।

ਰਾਗ ਗਉੜੀ ਅਤੇ ਰਾਗ ਸ੍ਰੀ ਵਿਚ ਅਨੇਕਾਂ ਵਾਰ ਭਰਮ ਪੈਦਾ ਹੋਣ ਦੀ ਸੰਭਾਵਨਾ ਰਹਿੰਦੀ ਹੈ। ਇਹ ਇਕ ਵਿਵਾਦ ਦਾ ਵਿਸ਼ਾ ਹੈ ਅਤੇ ਇਕ ਦੋ ਹੋਰ ਵੀ ਮਹੱਤਵਪੂਰਣ ਸ਼ੰਕਾ ਭਰੀਆਂ ਗੱਲਾਂ ਹਨ ਅਤੇ ਪਾਠਕਾਂ ਨੂੰ ਵੀ ਰਾਗ ਗਉੜੀ ਅਤੇ ਸ੍ਰੀ ਰਾਗ ਦੇ ਵਿਤਕਰੇ ਵੱਲ ਧਿਆਨ ਦੇਣਾ ਚਾਹੀਦਾ ਹੈ, ਜੋ ਕਿ ਇਸ ਪ੍ਰਕਾਰ ਹਨ:

ਸਾਡੇ ਪ੍ਰਾਚੀਨ ਸੰਸਕ੍ਰਿਤ ਗ੍ਰੰਥਕਾਰ ਜ਼ਿਆਦਾਤਰ ਗਉੜੀ ਦਾ ਥਾਟ ਭੈਰਉ ਦੇ ਸਮਾਨ ਦੱਸਦੇ ਹਨ ਅਤੇ ਗਉੜੀ ਰਾਗ ਦੇ ਗਾਉਣ ਦਾ ਸਮਾਂ ਸੰਧਿਆ-ਕਾਲ ਦਾ ਹੋਣ ਦੇ ਕਾਰਨ ਉਸ ਵਿਚ ਤੀਬਰ ਮੱਧਮ ਨੂੰ ਆਪਣੇ ਆਪ ਸਥਾਨ ਪ੍ਰਾਪਤ ਹੋ ਗਿਆ। ਹੁਣ ਇਹ ਪ੍ਰਸ਼ਨ ਉਠਦਾ ਹੈ ਕਿ ਰਾਗ ਗਉੜੀ ਦਾ ਗਾਇਨ ਕਿਵੇਂ ਕੀਤਾ ਜਾਵੇ।

ਸਦੀਆਂ ਦੇ ਹਿਸਾਬ ਨਾਲ ਗਉੜੀ ਰਾਗ ਦਾ ਨਾਮ ਕਈ ਦਫ਼ਾ ਅਦਲ-ਬਦਲ ਹੋਇਆ ਹੈ। ਜਿਵੇਂ ਸ੍ਰੀ ਰਾਗ ਦਾ ਨਾਮ ਤਾਂ ਤਬਦੀਲ ਨਹੀਂ ਹੋਇਆ, ਪਰ ਜਿਵੇਂ-ਜਿਵੇਂ ਰਾਜ ਘਰਾਣੇ ਪਲਟਾ ਖਾਂਦੇ ਰਹੇ, ਸਦੀਆਂ ਬਦਲਦੀਆਂ ਰਹੀਆਂ, ਤਿਵੇਂ-ਤਿਵੇਂ ਹੀ ਸ੍ਰੀ ਰਾਗ ਦੇ ਥਾਟ ਵੀ ਪਲਟਦੇ ਰਹੇ। ਪਰ ਗਉੜੀ ਨੇ ਆਪਣਾ ਥਾਟ ਤਾਂ ਨਹੀਂ ਬਦਲਿਆ, ਪਰ ਕਈਆਂ ਥਾਟਾਂ ਵਿਚ ਆਪੋ-ਆਪਣੇ ਢੰਗ ਨਾਲ ਪ੍ਰਚਾਰੀ ਜਾਂਦੀ ਰਹੀ ਹੈ। ਜਿਵੇਂ ਸ਼ੁੱਧ ਗਉੜੀ ਪ੍ਰਾਚੀਨ ਕਾਲ ਤੋਂ ਹੀ ਭੈਰਉ ਥਾਟ ਵਿਚ ਅਤੇ ਚੇਤੀ ਗਉੜੀ ਪੂਰਵੀ ਥਾਟ ਵਿਚ ਗਾਈ ਜਾਂਦੀ ਰਹੀ ਹੈ। ਇਸੇ ਪ੍ਰਕਾਰ ਗਉੜੀ ਪੂਰਬੀ ਦੀ ਪੈਦਾਇਸ਼ ਵੀ ਪੂਰਬੀ ਥਾਟ ਹੋਣ ਦੇ ਨਾਤੇ ਇਥੇ ਹੀ ਢੁਕਦੀ ਹੈ।

ਇਕ ਹੀ ਰਾਗ ਭਿੰਨ-ਭਿੰਨ ਰੂਪਾਂ ਵਿਚ ਹੋ, ਮਨੋਹਰ ਰੂਪ ਧਾਰ, ਸਮਾਜ ਵਿਚ ਪ੍ਰਿਆ ਹੋ ਗਿਆ ਹੋਵੇ ਤਾਂ ਉਸ ਵਿਚ ਸ਼ਾਸਤਰਾਂ ਦੇ ਸਿੱਧਾਂਤ ਦੀ ਦੁਹਾਈ ਦੇ ਕੇ ਦੋਸ਼ ਕੱਢਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਸੋ ਸਾਡੇ ਲਈ ਸਭ ਤੋਂ ਉੱਤਮ ਰਾਹ ਤਾਂ ਇਹੋ ਹੀ ਹੈ ਕਿ ਸਾਨੂੰ ਆਪਣਾ ਵਿਵਹਾਰ ਸਾਰਿਆਂ ਨਾਲ ਪ੍ਰੇਮ ਪੂਰਵਕ ਰੱਖਣਾ ਚਾਹੀਦਾ ਹੈ ਅਤੇ ਜਿਥੋਂ ਤਕ ਹੋ ਸਕੇ ਕਿਸੇ 'ਤੇ ਵੀ ਨੁਕਤਾ-ਚੀਨੀ ਨਾ ਕਰਦਿਆਂ ਹੋਇਆਂ ਕਿਸੇ ਵੀ ਝਗੜੇ ਵਿਚ ਨਹੀਂ ਪੈਣਾ ਚਾਹੀਦਾ ਕਿਉਂਕਿ ਸੰਗੀਤ ਹਮੇਸ਼ਾ ਪਰਿਵਰਤਨਸ਼ੀਲ ਹੈ। ਇਸ ਲਈ ਵੱਖੋ-ਵੱਖਰੇ ਕਾਰਣਾਂ ਕਰਕੇ ਇਸ ਵਿਚ ਰੱਦੋ-ਬਦਲ ਹੁੰਦੀ ਗਈ ਤਾਂ ਇਸ ਵਿਚ ਅਸਚਰਜ ਹੋਣ ਦਾ ਕੋਈ ਕਾਰਨ ਨਹੀਂ।

ਸੋ ਇਥੇ ਸਹੀ ਮਾਰਗ ਤਾਂ ਇਹੋ ਹੀ ਅਪਨਾਉਣਾ ਚਾਹੀਦਾ ਹੈ ਕਿ ਸਾਰੇ ਗ੍ਰੰਥਾਂ

ਦਾ ਆਧਾਰ ਲੋਕਾਂ ਦੇ ਸਾਹਮਣੇ ਰੱਖ ਕੇ, ਭੇਦ ਅਤੇ ਮਤਭੇਦ ਵੀ ਸਪੱਸ਼ਟ ਦੱਸ ਕੇ ਆਪਣਾ ਜੋ ਮਤ ਹੋਵੇ, ਉਸ ਨੂੰ ਪ੍ਰਗਟ ਕਰ ਦੇਣਾ ਚਾਹੀਦਾ ਹੈ।

ਭੈਰਉ ਥਾਟ ਦੀ ਜੋ ਗਉੜੀ ਹੈ ਵਾਸਤਵ ਵਿਚ ਉਸ ਦੀਆਂ ਸੁਰਾਂ ਭੈਰਉ ਵਰਗੀਆਂ ਹੀ ਹਨ, ਅਗਰ ਦੋਵੇਂ ਰਾਗਾਂ ਨੂੰ ਅੱਡਰਾ ਕਰਨਾ ਚਾਹੀਏ ਤਾਂ ਇਨ੍ਹਾਂ ਦੋਹਾਂ ਰਾਗਾਂ ਨੂੰ ਹੀ ਵੱਖਰਿਆਂ ਕਰਨਾ ਬੜਾ ਔਖਾ ਹੈ, ਪਰ ਇਕ ਤੀਸਰਾ ਰਾਗ ਹੋਰ ਵੀ ਨਾਲ ਆ ਪ੍ਰਗਟ ਹੁੰਦਾ ਹੈ। ਜਿਸ ਦੇ ਨਜ਼ਦੀਕ ਖੜਨ ਨਾਲ ਬਜਾਇ ਗਉੜੀ ਜਾਂ ਭੈਰਉ ਦੇ ਕਲਿੰਗੜੇ ਦਾ ਹੀ ਸਰੂਪ ਪ੍ਰਗਟ ਹੋ ਉਠਦਾ ਹੈ। ਬਹੁਤੇ ਲੋਕਾਂ ਦਾ ਵਿਚਾਰ ਹੈ ਕਿ ਇਨ੍ਹਾਂ ਰਾਗਾਂ ਨੂੰ ਛੇੜਨਾ ਹੀ ਨਹੀਂ ਚਾਹੀਦਾ ਕਿਉਂਕਿ ਇਹ ਝੰਜਟ ਵਾਲੇ ਰਾਗ ਹਨ।

ਜੇਕਰ ਭੈਰਉ ਰਾਗ ਹੀ ਲਵੋ, ਤਾਂ ਇਹ ਰਾਗ ਇਤਨੀ ਸੋਝੀ ਨਾਲ ਗਾਉਣਾ ਪੈਂਦਾ ਹੈ ਜਿਵੇਂ ਪਾਣੀ ਤੋਂ ਦੁੱਧ ਅਲੱਗ ਕਰੀਦਾ ਹੈ, ਤਿਵੇਂ ਭੈਰਉ ਤੋਂ ਗਉੜੀ, ਗਉੜੀ ਤੋਂ ਕਲਿੰਗੜਾ ਵੱਖਰਾ ਹੋ ਨਿਤਰਦਾ ਹੈ। ਪਰ ਜ਼ਰੂਰਤ ਹੈ ਨੁਕਤਾ ਸਮਝ ਲੈਣ ਦੀ।

ਆਓ! ਹੁਣ ਅਸੀਂ ਗਉੜੀ ਦੀਆਂ ਸੁਰਾਂ 'ਤੇ ਵਿਚਾਰ ਕਰੀਏ।

ਸ਼ਾਸਤਰੀਆ ਗਾਇਨ ਅੰਦਰ ਕੁਝ ਅਸੂਲ ਅਰਥਾਤ ਨਿਯਮ ਬਣੇ ਹੋਏ ਹਨ। ਸੋ ਨਿਯਮਾਂ ਅਨੁਸਾਰ ਜੇਕਰ ਵਾਦੀ, ਸੰਵਾਦੀ, ਅਨੁਵਾਦੀ, ਵਿਵਾਦੀ ਆਦਿ ਸੁਰਾਂ ਨੂੰ ਠੀਕ ਢੰਗ ਨਾਲ ਅਪਣਾਉਂਦੇ ਜਾਈਏ, ਤਾਂ ਆਪੇ ਹੀ ਰਾਗ ਦਾ ਸਰੂਪ ਸਹੀ ਬਣ ਉਤਰਦਾ ਹੈ। ਸੋ ਸਭ ਤੋਂ ਪਹਿਲਾਂ ਗਉੜੀ ਦੇ ਨਜ਼ਦੀਕ ਜੋਗੀਆ ਰਾਗ ਹੈ ਜਿਸ ਵਿਚ ਇਸ ਪ੍ਰਕਾਰ ਸੁਰਾਂ ਪ੍ਰਯੋਗ ਹੁੰਦੀਆਂ ਹਨ। ਜਿਵੇਂ:

"ਸਾ ਰੇ੍, ਮ ਮ, ਪ ਪ, ਧੁ, ਪ, ਮ, ਰੇ੍ ਸਾ।"

ਜੋਗੀਆ ਦੇ ਆਰੋਹ ਵਿਚ 'ਧੁ-ਗ' ਸੁਰ ਵਰਜਿਤ ਹਨ ਅਤੇ ਗਉੜੀ ਰਾਗ ਦੇ ਆਰੋਹ ਵਿਚ ਵੀ 'ਧੁ-ਗ' ਸੁਰ ਵਰਜਿਤ ਹਨ। ਇਹ ਮਤ ਸਾਰੇ ਹੀ ਗ੍ਰੰਥਾਂ ਦਾ ਅਤੇ ਇਹ ਤਾਨ ਦੋਵੇਂ ਤਰ੍ਹਾਂ ਦੀ ਗਉੜੀ ਵਿਚ ਲੱਗ ਸਕਦੀ ਹੈ, ਕਿਉਂਕਿ ਵਰਜਿਤ, ਅ-ਵਰਜਿਤ ਨਿਯਮ ਅਨੁਸਾਰ ਇਹ ਠੀਕ ਵੀ ਮਾਲੂਮ ਹੁੰਦੀ ਹੈ।

ਗੁਣ ਕਲੀ ਦੇ ਆਰੋਹ ਅਤੇ ਅਵਰੋਹ ਵਿਚ ਗੰਧਾਰ ਨਹੀਂ ਹੈ। ਇਸ ਲਈ ਇਨ੍ਹਾਂ ਦੋਨਾਂ ਰਾਗਾਂ ਨੂੰ ਬਚਾ ਕੇ ਗਉੜੀ ਗਾਉਣ ਦੀ ਵਿਸ਼ੇਸ਼ਤਾ ਹੋਵੇਗੀ।

ਗਉੜੀ ਰਾਗ ਨੂੰ ਬੜੀ ਯੁਕਤੀ ਅਤੇ ਸਾਵਧਾਨੀ ਨਾਲ ਸੰਧਿਆ-ਕਾਲ ਦਾ ਸਰੂਪ ਲੈ ਕੇ ਗਾਉਣ ਲਈ ਗਾਇਕ ਨੂੰ ਹਮੇਸ਼ਾ ਪ੍ਰਯਤਨਸ਼ੀਲ ਹੋਣਾ ਚਾਹੀਦਾ ਹੈ। ਇਸ ਦੇ ਤਾਨਾਂ ਦੇ ਟੁਕੜੇ ਛੋਟੇ ਹੋਣ ਜਾਂ ਵੱਡੇ, ਸੰਧਿਆ-ਕਾਲ ਦੇ ਸਮੇਂ ਦੇ ਅਨੁਕੂਲ ਹੀ ਢਾਲਣੇ ਚਾਹੀਦੇ ਹਨ।

ਗਉੜੀ ਵਿਚ ਭੈਰਉ ਅੰਗ ਉਤਪੰਨ ਹੋਣ ਨਾ ਪਾਵੇ। ਇਸ ਗੱਲ ਦੀ ਸਾਵਧਾਨੀ ਰੱਖਣ ਨਾਲ ਭੈਰਉ, ਪ੍ਰਭਾਤ, ਰਾਮਕਲੀ, ਗੁਣਕਲੀ, ਸ਼ਿਵਮਤ-ਭੈਰਉ, ਅਨੰਦ-ਭੈਰਉ, ਅਹੀਰ-ਭੈਰਉ, ਆਦਿਕ ਸਾਰੇ ਰਾਗ ਗਉੜੀ ਤੋਂ ਦੂਰ ਹੋ ਜਾਂਦੇ ਹਨ। ਬਾਕੀ ਵਿਭਾਸ, ਸੁ-ਰਾਸ਼ਟਰ, ਜੋਗੀਆ ਆਦਿਕ ਰਾਗ ਵੀ ਆਪਣੇ ਆਪ ਗਉੜੀ ਤੋਂ ਵੱਖਰੇ ਹੋ ਜਾਂਦੇ ਹਨ, ਕਿਉਂਕਿ ਸੁ-ਰਾਸ਼ਟਰ ਵਿਚ ਦੋ ਤਿੰਨ ਅੰਗ ਮਿਸ਼ਰਤ ਹਨ ਅਤੇ ਉਨ੍ਹਾਂ ਅੰਗਾਂ ਵਿੱਚੋਂ ਭੈਰਉ ਅੰਗ ਜ਼ਿਆਦਾ ਸਪੱਸ਼ਟ ਹੈ ਅਤੇ ਉਹ ਅੰਗ ਸੁ-ਰਾਸ਼ਟਰ ਨੂੰ ਗਉੜੀ ਦੇ ਨੇੜੇ ਆਉਣ ਨਹੀਂ ਦੇਵੇਗਾ।

ਜੋਗੀਆ ਰਾਗ ਵਿਚ 'ਧੁ ਮ' ਦੀ ਸੰਗਤੀ ਮਸ਼ਹੂਰ ਹੈ ਅਤੇ ਵਿਭਾਸ ਵਿਚ ਮੱਧਮ ਅਤੇ ਨਿਸ਼ਾਦ ਨਹੀਂ ਹੈ। ਸੋ ਇਹੋ ਜਿਹੇ ਰਾਗਾਂ ਤੋਂ ਬਚਣ ਲਈ ਕੋਈ ਖ਼ਾਸ ਕੋਸ਼ਿਸ਼ ਨਹੀਂ ਕਰਨੀ ਪੈਂਦੀ। ਹੁਣ ਰਹਿ ਗਿਆ ਰਾਗ ਕਲਿੰਗੜਾ, ਇਸ ਦਾ ਝਗੜਾ ਤਾਂ ਗਉੜੀ ਨਾਲ ਬਣਿਆ ਹੀ ਰਹੇਗਾ, ਕਿਉਂਕਿ ਅਜੋਕੇ ਜਿਸ ਗਾਇਕ ਨੂੰ ਵੀ ਆਖੋ ਕਿ ਗਉੜੀ ਰਾਗ ਗਾ ਕੇ ਸੁਣਾਓ ਤਾਂ ਉਹ ਝਟ ਹੀ "ਧੁ ਪ, ਧੁ ਮ, ਪ ਮ, ਗ ਸਾ, ਨ਼ੀ ਸਾ, ਰੇ੍ ਸਾ" ਇਨ੍ਹਾਂ ਸੁਰਾਂ ਨਾਲ ਸ਼ੁਰੂ

ਕਰੇਗਾ, ਜਿਹੜਾ ਕਿ ਆਰੰਭ ਵਿਚ ਹੀ ਕਲਿੰਗੜਾ ਦਾ ਰੂਪ ਨਜ਼ਰ ਆਉਂਦਾ ਹੈ।

ਇਸ ਗੱਲ ਦਾ ਜ਼ਰੂਰ ਧਿਆਨ ਰੱਖਣਾ ਚਾਹੀਦਾ ਹੈ ਕਿ ਜਦ ਵੀ ਤੁਸੀਂ ਕਿਸੇ ਗਾਇਕ ਨੂੰ ਆਪਣੀ ਗਉੜੀ ਕਲਿੰਗੜੇ ਦੇ ਸਮਾਨ ਗਾਉਂਦਾ ਹੋਇਆ ਸੁਣੋ, ਤਾਂ ਉਸ ਨੂੰ ਖ਼ਰਾਬ, ਗ਼ਲਤ ਜਾਂ ਅਸ਼ੁੱਧ ਨਹੀਂ ਕਿਹਾ ਜਾ ਸਕਦਾ, ਕਿਉਂਕਿ ਇਸ ਦਾ ਕਾਰਨ ਇਹ ਹੈ ਕਿ ਜਦ ਸਾਡੇ ਸਾਰੇ ਗ੍ਰੰਥਕਾਰ ਖੁੱਲ੍ਹੇ-ਆਮ ਗਉੜੀ ਦਾ ਥਾਟ ਭੈਰਉ ਦੱਸ ਰਹੇ ਹਨ, ਤਾਂ ਉਸ ਦੀ ਥੋੜੀ ਬਹੁਤ ਛਾਇਆ ਆਉਣੀ ਸੰਭਵ ਹੈ। ਸੋ ਭੈਰਉ ਰਾਗ ਤੋਂ ਗਉੜੀ ਨੂੰ ਬਚਾਉਣਾ ਚਾਹੀਦਾ ਹੈ, ਕਿਉਂਕਿ ਗਉੜੀ ਦੇ ਆਰੰਭ ਵਿਚ ਗੰਧਾਰ ਅਤੇ ਧੈਵਤ ਵਰਜਿਤ ਹੁੰਦੇ ਹਨ।

ਕਲਿੰਗੜਾ, ਜੋਗੀਆ, ਗੁਣਕਲੀ ਆਦਿਕ ਰਾਗ ਉਤਰਾਂਗ-ਪ੍ਰਧਾਨ ਪ੍ਰਾਤਹਿਕਾਲੀਨ ਦੇ ਪ੍ਰਚਲਿਤ ਰਾਗ ਹਨ, ਪਰ ਗਉੜੀ ਪੂਰਵਾਂਗ ਅੰਗ ਪ੍ਰਧਾਨ ਸੰਧਿਆ-ਕਾਲੀਨ ਅ-ਪ੍ਰਚਲਿਤ ਰਾਗ ਹੈ। ਇਸ ਦੀ ਸਾਰੀ ਦੀ ਸਾਰੀ ਵਚਿੱਤਰਤਾ ਪੂਰਵਾਂਗ ਵਿਚ ਹੀ ਹੁੰਦੀ ਹੈ।

ਪੂਰਵਾਂਗ ਦਾ ਖੇਤਰ ਸ਼ੜਜ ਤੋਂ ਪੰਚਮ ਤਕ, ਅਤੇ ਉਤਰਾਂਗ ਦਾ ਖੇਤਰ ਮੱਧਮ ਤੋਂ ਤਾਰ ਸ਼ੜਜ ਤਕ ਮੰਨਿਆ ਜਾਂਦਾ ਹੈ। ਇਸ ਦਾ ਅਨੁਭਵ ਸਾਡੇ ਸਾਰੇ ਕਸਬੀ-ਸੰਗੀਤਕਾਰ ਜਾਣਦੇ ਹਨ।

ਗਉੜੀ ਸ੍ਰੀ ਰਾਗ ਦੀ ਇਕ ਅ-ਪ੍ਰਸਿੱਧ ਰਾਗਣੀ ਹੈ। ਸੋ ਉਸ ਰਾਗ ਦੀ ਛਾਇਆ ਗਉੜੀ ਰਾਗ ਵਿਚ ਆ ਜਾਵੇ ਤਾਂ ਕੋਈ ਅਸਚਰਜ ਵਾਲੀ ਗੱਲ ਨਹੀਂ। ਸ੍ਰੀ ਰਾਗ ਦਾ ਮੁੱਖ ਅੰਗ ਜ਼ਿਆਦਾਤਰ "ਸਾ ਰੁ ਰੁ ਸਾ" ਸੁਰਾਂ ਵਿਚ ਹੀ ਪ੍ਰਚਲਿਤ ਹੈ।

ਰਾਗ ਗਉੜੀ ਵਿਚ ਪੰਚਮ ਤੋਂ ਅੱਗੇ ਜਾ ਕੇ ਤਾਰ ਸਪਤਕ ਦੇ ਸੁਰਾਂ ਵਿਚ ਫਿਰ ਤੁਰ ਕੇ ਆਪਣਾ ਰਾਗ ਕਲਿੰਗੜਾ ਤੋਂ ਬੜੀ ਕੁਸ਼ਲਤਾ ਨਾਲ ਬਚਾਇਆ ਜਾ ਸਕਦਾ ਹੈ। ਗਉੜੀ ਰਾਗ ਦਾ ਅਨੰਦ ਮੰਦਰ ਸਥਾਨ ਤੋਂ ਲੈ ਕੇ ਮੱਧ ਸਪਤਕ ਦੇ ਪੰਚਮ ਤਕ ਹੀ ਸੁੰਦਰ ਵਿਖਾਈ ਦਿੰਦਾ ਹੈ।

ਗਉੜੀਆਂ ਦੇ ਵੱਖੋ-ਵੱਖਰੇ ਜਿਤਨੇ ਵੀ ਸਰੂਪ ਹਨ, ਉਹ ਸਾਰੇ ਦੇ ਸਾਰੇ ਪੂਰਵੀ ਥਾਟ ਜਾਂ ਭੈਰਉ ਥਾਟ ਦੇ ਹਨ। ਕੋਈ-ਕੋਈ ਸਰੂਪ ਮਾਰਵੇ ਥਾਟ ਵਿਚ ਵੀ ਮਿਲਦਾ ਹੈ। ਇਸ ਦੀ ਮੁੱਖ ਵਿਸ਼ੇਸ਼ਤਾ ਇਹੋ ਹੀ ਹੈ ਕਿ ਮੰਦਰ ਸਪਤਕ ਦੇ ਨਿਸ਼ਾਦ ਨੂੰ ਪ੍ਰਧਾਨਤਾ ਦੇਣੀ ਹੈ। ਜਿਵੇਂ ਕਿ "ਰੁ ਨ਼ੀ ਸਾ, ਮ ਗ ਮ, ਰੁ ਨ਼ੀ ਸਾ, ਰੇ ਨ਼ੀ ਧ਼ ਨ਼ੀ, ਰੁ ਨ਼ੀ ਸਾ, ਮ ਗ ਰੁ ਨ਼ੀ ਸਾ।" ਇਹੋ ਜਿਹੇ ਸੁਰ ਸਮੂਹ ਪ੍ਰਯੋਗ ਕਰਨ ਨਾਲ ਗਉੜੀ ਹੋਰ ਰਾਗਾਂ ਨਾਲੋਂ ਵੱਖਰੀ ਪ੍ਰਤੀਤ ਹੁੰਦੀ ਹੈ। ਅਗਰ ਕਿਸੇ ਗਾਇਕ ਨੂੰ ਤਜਰਬਾ ਨਾ ਹੋਵੇ, ਅਰਥਾਤ ਕਿਸੇ ਨੇ ਉਸਤਾਦੀ ਰਸਤੇ ਨਾਲ ਸੰਗੀਤਕ ਸਿੱਖਿਆ ਨਾ ਲਈ ਹੋਵੇ ਤਾਂ ਉਹ ਬਗ਼ੈਰ ਸਿੱਖਣ ਦੇ ਗਉੜੀ ਰਾਗ ਗਾ ਹੀ ਨਹੀਂ ਸਕਦਾ ਅਤੇ ਉਸ ਨੂੰ ਗਉੜੀ ਦਾ ਸਰੂਪ ਆ ਵੀ ਕਿਵੇਂ ਸਕਦਾ ਹੈ, ਜਦ ਕਿ ਇਕ ਭੈਰਉ ਥਾਟ ਦੇ ਅੰਦਰ 40-50 ਰਾਗ ਗਾਏ ਜਾਂਦੇ ਹਨ। ਇਸੇ ਹੀ ਤਰ੍ਹਾਂ ਪੂਰਵੀ ਥਾਟ ਦੇ ਅੰਦਰ ਵੀ ਰਾਗਾਂ ਦੀ ਬਹੁ-ਗਿਣਤੀ ਹੈ, ਅਤੇ ਹਰ ਇਕ ਰਾਗ ਦੇ ਵੱਖੋ-ਵੱਖ ਗਾਉਣ ਦੇ ਤਰੀਕੇ, ਉਸ ਦੇ ਸਰੂਪ ਨੂੰ ਅੱਡੋ-ਅੱਡਰੇ ਢੰਗ ਨਾਲ ਪ੍ਰਗਟਾਉਣ ਲਈ ਅਲੱਗ-ਅਲੱਗ ਸੁਰ ਲਗਾਏ ਜਾਂਦੇ ਹਨ।

ਇਸ ਲਈ ਗਉੜੀ ਰਾਗ ਦੇ ਜਿਤਨੇ ਵੀ ਪ੍ਰਕਾਰ ਹਨ, ਉਨ੍ਹਾਂ ਸਾਰਿਆਂ ਦਾ ਪੂਰਾ ਦਰਸ਼ਨ ਅਜੋਕੇ ਗਾਇਕਾਂ ਨੂੰ ਹੋ ਹੀ ਨਹੀਂ ਸਕਦਾ। ਦਰਸ਼ਨ ਹੋਣ ਵੀ ਕਿਵੇਂ ? ਜਦ ਕਿ ਕਿਸੇ ਵੀ ਗਾਇਕ ਦਾ ਰਾਗਾਂ ਵੱਲ ਧਿਆਨ ਹੀ ਨਹੀਂ ਹੈ। ਕਿਉਂਕਿ ਅੱਜ ਦਾ ਜ਼ਮਾਨਾ ਹੈ ਕਿ ਓਪਰੇ ਅਤੇ ਸਿੱਧੇ ਪੱਧਰੇ ਗੀਤਾਂ ਨੂੰ ਹੀ ਪਸੰਦ ਕਰਦੇ ਹਨ। ਸੋ ਜਿਹੜਾ ਬੰਦਾ ਬਾਹਰਲੇ ਪ੍ਰਚਲਿਤ ਆਮ ਗਾਣਿਆਂ ਵੱਲ ਹੀ ਰੁਚੀ ਰੱਖਦਾ ਹੈ, ਉਹ ਰਾਗ ਅੰਦਰ ਦੀਆਂ ਡੂੰਘਿਆਈਆਂ ਵੱਲ ਕਦ ਧਿਆਨ ਦੇ ਸਕਦਾ ਹੈ।

